

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ
# ਦਸਮ ਗ੍ਰੰਥ ਸਾਹਿਬ ਬੋਧ

## (ਭਾਗ ਪਹਿਲਾ)

ਲੇਖਕ-
*ਸਿੰਘ ਸਾਹਿਬ ਗਿਆਨੀ ਮੱਲ ਸਿੰਘ ਗ੍ਰੰਥੀ*
*ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ*

ਪ੍ਰਕਾਸ਼ਕ :-



**ਭਾ. ਚਤਰ ਸਿੰਘ ਜੀਵਨ ਸਿੰਘ**
ਅੰਮ੍ਰਿਤਸਰ

# ਸਮਰਪਣ

ਅੰਮ੍ਰਿਤ ਦੇ ਦਾਤੇ, ਮਹਾਨ ਕਵੀਆਂ ਦੇ ਕਵੀ, ਬੀਰ ਰਸ ਭਰਪੂਰ ਬਾਣੀ ਦੇ ਰਚਨਹਾਰ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਅਤੇ ਦਸਮੇਸ਼ ਪਿਤਾ ਕਲਗੀਧਰ ਦੀ ਇਸ ਰਚਨਾ, ਬਾਣੀ ਨੂੰ ਦਸਮ ਗ੍ਰੰਥ ਦੇ ਰੂਪ ਵਿਚ ਸੰਪਾਦਨਾ ਕਰਕੇ, ਸੰਭਾਲਣ ਵਾਲੇ ਮਹਾਨ ਸੂਰਵੀਰ ਯੋਧੇ ਸ਼ਹੀਦ ਭਾਈ ਮਨੀ ਸਿੰਘ ਜੀ ਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ।

— ਲੇਖਕ

## ਇਸ ਕਲਮ ਤੋਂ :

੧. ਗੁਰ ਸਾਗਰ ਰਤਨੀ ਭਰਪੂਰੇ

੨. ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ

੩. ਗੁਰਵਾਕ ਵਿਸ਼ਾ ਪ੍ਰਬੋਧ

੪. ਗੁਰਵਾਕ ਵਿਸ਼ਾ ਪ੍ਰਬੋਧ (ਦੂਜਾ ਭਾਗ)

੫. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ

੬. ਦਸ ਗੁਰ ਜੋਤਿ—ਗੁਰ-ਇਤਿਹਾਸ ਦਸ ਪਾਤਿਸ਼ਾਹੀਆਂ

੭. ਸਬਦ ਗੁਰੂ ਗੁਰ ਜਾਣੀਐ

੮. ਮੁਖਵਾਕ ਪ੍ਰਕਾਸ਼ (ਭਾਗ ਪਹਿਲਾ)

੯. ਮੁਖਵਾਕ ਪ੍ਰਕਾਸ਼ (ਭਾਗ ਦੂਜਾ)

੧੦. ਕਥਾ ਪ੍ਰਮਾਣ ਸਾਗਰ

੧੧. ਸ੍ਰੀ ਦਸਮ ਗ੍ਰੰਥ ਬੋਧ (ਭਾਗ ਪਹਿਲਾ)

੧੨. ਬਾਰਹ ਮਾਹਾ ਕਥਾ ਪ੍ਰਮਾਣ

ਪ੍ਰੈਸ ਵਿਚ ਛਪਣ ਯੋਗ ਪੁਸਤਕਾਂ :-

੧. ਮੁਖਵਾਕ ਪ੍ਰਕਾਸ਼ (ਭਾਗ ਤੀਜਾ)

੨. ਸ੍ਰੀ ਦਸਮ ਗ੍ਰੰਥ ਬੋਧ (ਭਾਗ ਦੂਜਾ)

# ਤਤਕਰਾ

# ਸ਼ੁਭ ਅਸੀਸਾਂ

## ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ

ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਜੋ ਪਹਿਲਾਂ ਲਿਖਤਾਂ ਲਿਖੀਆਂ ਹਨ ਸਿੱਖ ਕੌਮ ਉਸ ਤੋਂ ਭਰਪੂਰ ਜਾਣਕਾਰੀ ਹਾਸਲ ਕਰ ਰਹੀ ਹੈ ਹੁਣ ਜੋ ਉਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਬੋਧ ਭਾਗ ਪਹਿਲਾ ਲਿਖਿਆ ਹੈ ਬਹੁਤ ਹੀ ਖੋਜ ਭਰਪੂਰ ਹੈ, ਅਰਦਾਸ ਹੈ ਕਿ ਸਿੰਘ ਸਾਹਿਬ ਜੀ ਨੂੰ ਸਤਿਗੁਰੂ ਇਸੇ ਤਰ੍ਹਾਂ ਹੀ ਉਦਮ ਬਖ਼ਸ਼ਦੇ ਰਹਿਣ ਅਤੇ ਇਹ ਸਿੱਖ ਕੌਮ ਦੀ ਸੇਵਾ ਕਰਦੇ ਰਹਿਣ ਪਾਠਕਾਂ ਨੂੰ ਬੇਨਤੀ ਹੈ ਕਿ ਪੁਸਤਕ ਤੋਂ ਜ਼ਰੂਰ ਗਿਆਨ ਹਾਸਲ ਕਰਨ।

ਗੁਰੂ ਪੰਥ ਦਾ ਦਾਸ
ਗਿ: ਜਸਵਿੰਦਰ ਸਿੰਘ ਜੀ
ਮੁੱਖ ਗ੍ਰੰਥੀ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ।

m

)

# ਸ਼ੁਭ ਅਸੀਸਾਂ

## ਸਿੰਘ ਸਾਹਿਬ ਗਿ: ਜਗਤਾਰ ਸਿੰਘ ਜੀ

***ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ।***
***ਔਰ ਵਾਸ਼ਨਾ ਨਾਹਿ ਪ੍ਰਭ ਧਰਮ ਯੁਧ ਕੇ ਚਾਇ।***

ਸਾਹਿਬੇ ਕਮਾਲ ਅੰਮ੍ਰਿਤ ਕੇ ਦਾਤੇ ਪੰਥ-ਵਾਲੀ ਸਰਬੰਸ ਦਾਨੀ ਕਲਗੀਧਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪ ਜੀ ਜਿੱਥੇ ਤਲਵਾਰ ਦੇ ਧਨੀ ਸਨ ਉਥੇ ਆਪ ਜੀ ਕਲਮ ਦੇ ਵੀ ਧਨੀ ਸਨ, ਆਪ ਜੀ ਨੇ ਚੌਦਾਂ ਜੰਗਾਂ ਲੜੀਆਂ ਤੇ ਜਿੱਤ ਪ੍ਰਾਪਤ ਕੀਤੀ, ਆਪ ਜੀ ਨੂੰ ਜਦੋਂ ਸਮਾਂ ਮਿਲਦਾ ਤਾਂ ਆਪ ਜੀ ਸਾਹਿਤ ਦੀ ਰਚਨਾ ਕਰਦੇ ਆਪ ਜੀ ਬਹੁਤ ਵੱਡੇ ਸਾਹਿਤਕਾਰ ਸਨ।

ਸਮੇਂ-ਸਮੇਂ ਆਪ ਜੀ ਨੇ ਦਸਮ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ, ਜਿਸ ਵਿਚ ਆਪ ਜੀ ਨੇ ਪ੍ਰਮੇਸ਼ਰ ਦੇ ਬੇਅੰਤ ਨਾਮ ਕਥਨ ਕਰਦਿਆਂ ਨਮਸਕਾਰ ਕੀਤੀ ਹੈ। ਗਿਆਨ ਦਾ ਬੇਅੰਤ ਭੰਡਾਰ ਭਰਿਆ ਹੈ, ਜਨਮ ਦੀ ਕਥਾ ਜੰਗਾਂ ਜੁੱਧਾਂ ਦੀ ਕਥਾ ਵਰਨਣ ਕੀਤੀ ਹੈ, ਉਥੇ ਆਪ ਜੀ ਨੇ ਕਵੀਆਂ ਪਾਸੋਂ ਸੰਸਕ੍ਰਿਤ ਦੇ ਗ੍ਰੰਥਾਂ ਦਾ ਉਲਥਾ ਵੀ ਕਰਵਾਇਆ ਹੈ।

ਵਾਰ ਭਗੌਤੀ ਜੀ ਕੀ ਜੋ ਪੰਥ ਦੀ ਅਰਦਾਸ ਹੈ, ਬੇਅੰਤ ਸ਼ਸਤਰਾਂ ਦੇ ਨਾਮ ਦਰਸਾਏ ਹਨ, ਚੌਵੀ ਅਵਤਾਰਾਂ ਬਾਰੇ ਦੱਤਾ ਤ੍ਰੇਯ ਦੇ ਗੁਰੂਆਂ ਬਾਰੇ, (ਚਰਿਤ੍ਰੋ ਪਾਖਿਆਨ) ਜਿਸ ਵਿਚ ਕਾਮੀ ਪੁਰਖਾਂ ਤੇ ਔਰਤਾਂ ਦੇ ਬਾਰੇ (ਮੰਤਰੀ ਤੇ ਰਾਜੇ, ਦਾ ਸੰਬਾਦ ਲਿਖਿਆ ਹੈ, ਗੁਰਸਿੱਖਾਂ ਨੂੰ ਸੁਚੇਤ ਕੀਤਾ ਹੈ (ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢਯਹੁ) ਜਿਵੇਂ ਭਾਈ ਗੁਰਦਾਸ ਜੀ ਨੇ ਕਿਹਾ ਹੈ (ਵੇਖ ਪਰਾਈਆਂ ਚੰਗੀਆਂ ਮਾਂਵਾ ਭੈਣਾਂ ਧੀਆਂ ਜਾਣੈ॥) ਆਖਰ ਵਿਚ ਬਾਰ੍ਹਾਂ ਹਕਾਇਤਾਂ ਲਿਖੀਆਂ ਹਨ, ਜਿਸ ਨੂੰ ਆਪਾਂ (ਜ਼ਫ਼ਰਨਾਮਾ) ਫ਼ਤਹ ਦੀ ਚਿੱਠੀ ਕਹਿੰਦੇ ਹਾਂ।

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਬਹੁਤ ਹੀ ਅਮੋਲਕ ਖ਼ਜ਼ਾਨਾ ਵਿਦਮਾਨ ਹੈ, ਜੋ ਸਾਨੂੰ ਪਾਖੰਡ ਤੇ ਪਾਖੰਡੀਆਂ ਤੋਂ ਤੇ ਵਹਿਮਾਂ ਭਰਮਾਂ ਤੋਂ ਬਚਣ ਦਾ ਉਪਦੇਸ਼ ਹੈ, ਅਜੋਕੇ ਸਮੇਂ ਵਿਚ ਬੇਲੋੜਾ ਵਿਵਾਦ ਸ੍ਰੀ ਦਸਮ ਗ੍ਰੰਥ ਸਾਹਿਬ ਬਾਰੇ ਚਲ ਰਿਹਾ ਹੈ ਜੋ ਠੀਕ ਨਹੀਂ ਹੈ, ਜੈਸੀ ਦ੍ਰਿਸ਼ਟੀ ਤੈਸੀ ਸ੍ਰਿਸਟੀ, ਦੇ ਅਖਾਣ ਮੁਤਾਬਕ ਚੰਗੀ ਦ੍ਰਿਸ਼ਟੀ ਵਾਲੇ ਨੂੰ ਇਸ ਵਿਚ ਸਭ ਕੁਛ

ਚੰਗਾ ਲੱਗਦਾ ਹੈ, ਮੰਦੀ ਦ੍ਰਿਸ਼ਟੀ ਮੰਦ ਬੁੱਧੀ ਵਾਲੇ ਨੂੰ ਇਹ ਅਸ਼ਲੀਲ ਭਾਸਦਾ ਹੈ, ਦ੍ਰਿਸ਼ਟੀ 'ਤੇ ਨਿਰਭਰ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਦੀ ਵਿਸਾਖੀ ਨੂੰ ਖ਼ਾਲਸਾ ਪੰਥ ਦੀ ਸਾਜਨਾ ਕੀਤੀ, ਅੰਮ੍ਰਿਤ ਛਕਾਉਣ ਸਮੇਂ ਤਿੰਨ ਬਾਣੀਆਂ ਤੇ ਅਰਦਾਸ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਪੜ੍ਹੀਆਂ ਜਾਂਦੀਆਂ ਹਨ, ਜੋ ਗੁਰਸਿੱਖ ਇਕ ਦੂਜੇ ਨੂੰ ਮਿਲਣ ਸਮੇਂ ਫ਼ਤਹ ਬੁਲਾਉਂਦੇ ਹਨ ਉਹ ਵੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਹੈ।

Dasa

(5)

ਵਾਦ ਵਿਵਾਦ ਉਠਣ ਕਰਕੇ ਬਹੁਤ ਸਾਰੇ ਖੋਜੀਆਂ ਨੇ ਦਸਮ ਗ੍ਰੰਥ ਸਾਹਿਬ ਜੀ ਦੀ ਖੋਜ ਕਰਕੇ ਬੇਅੰਤ ਪੁਸਤਕਾਂ ਲਿਖੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਦਸਮ ਗ੍ਰੰਥ ਸਾਹਿਬ ਬਾਰੇ ਪਤਾ ਲੱਗਦਾ ਹੈ ਕਿ ਸਿੱਖ ਧਰਮ ਦਾ ਸਾਹਿਤਕ ਗ੍ਰੰਥ ਹੋਰ ਵੀ ਹੈ ਇਸੇ ਲੜੀ ਤਹਿਤ ਬਹੁਤ ਹੀ ਸਤਿਕਾਰਯੋਗ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਨੇ ਬਹੁਤ ਮਿਹਨਤ ਕਰਕੇ ਦਸਮ ਗ੍ਰੰਥ ਸਾਹਿਬ ਜੀ ਬਾਰੇ ਖੋਜ ਭਰਪੂਰ ਪੁਸਤਕਾਂ ਦੋ ਭਾਗਾਂ ਵਿਚ ਪ੍ਰਕਾਸ਼ਤ ਕਰਨ ਦਾ ਸ਼ਲਾਘਾ ਯੋਗ ਉਪਰਾਲਾ ਕੀਤਾ ਹੈ, ਪਹਿਲਾ ਭਾਗ ਛੱਪ ਕੇ ਸੰਗਤਾਂ ਤੱਕ ਪੁੱਜ ਗਿਆ ਹੈ ਦੂਜਾ ਭਾਗ ਵੀ ਛੇਤੀ ਹੀ ਛਪੇਗਾ।

ਸਿੰਘ ਸਾਹਿਬ ਜੀ ਨੇ ਪੰਥ ਨੂੰ ਪਹਿਲਾਂ ਵੀ ਗੁਰਮਤਿ ਦੀ ਸੋਝੀ ਦੇਣ ਵਾਲੀਆਂ ਪੁਸਤਕਾਂ ਸੰਗਤਾਂ ਤੱਕ ਪਹੁੰਚਾਈਆਂ ਹਨ।

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਹੈ ਸਤਿਗੁਰੂ ਜੀ ਸਿੰਘ ਸਾਹਿਬ ਗਿ: ਮੱਲ ਸਿੰਘ ਜੀ ਦੇ ਸਿਰ 'ਤੇ ਮੇਹਰ ਭਰਿਆ ਹੱਥ ਰੱਖ ਕੇ ਇਸੇ ਤਰ੍ਹਾਂ ਪੰਥ ਦੀ ਸੇਵਾ ਕਰਵਾਉਂਦੇ ਰਹਿਣ।

ਸੰਗਤਾਂ ਨੂੰ ਸਨਿਮਰ ਬੇਨਤੀ ਹੈ ਕਿ ਸਿੰਘ ਸਾਹਿਬ ਜੀ ਦੀਆਂ ਲਿਖੀਆਂ ਗੁਰਮਤਿ ਦੀਆਂ ਪੁਸਤਕਾਂ ਪੜ੍ਹ ਕੇ ਲਾਹਾ ਪ੍ਰਾਪਤ ਕਰਕੇ ਜਨਮ ਸਫਲਾ ਕਰਨ ਜੀ।

ਗੁਰੂ ਪੰਥ ਦਾ ਦਾਸ<br>
ਗਿ : ਜਗਤਾਰ ਸਿੰਘ<br>
ਗ੍ਰੰਥੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ।<br>
ਸ੍ਰੀ ਅੰਮ੍ਰਿਤਸਰ।



m

# ਸ਼ੁਭ ਅਸੀਸਾਂ

# ਸਿੰਘ ਸਾਹਿਬ ਗਿ: ਜਸਵੰਤ ਸਿੰਘ ਜੀ

ਸਿੱਖ ਧਰਮ ਇਕ ਪ੍ਰਚਾਰਕ ਧਰਮ ਹੈ ਔਰ ਸਤਿਗੁਰੂ ਸਾਡੇ ਸਤਿਗੁਰੂ ਸਾਹਿਬਾਨ ਜੀ ਨੇ ਖ਼ੁਦ ਦੇਸ਼ਾਂ ਪਰਦੇਸਾਂ ਵਿਚ ਵਿਚਰ ਕੇ ਪ੍ਰਚਾਰ ਕੀਤਾ ਗੁਰਦੇਵ ਸਮੇਂ ਗੁਰਸਿੱਖਾਂ ਬੋਲ ਕੇ ਵਿਚਰ ਕੇ ਪਧਤੀ ਨੂੰ ਹੋਰ ਅੱਗੇ ਤੋਰਦਿਆਂ ਲਿਖਤੀ ਰੂਪ ਵਿਚ ਸੇਵਾ ਕੀਤੀ। ਮੈਂ ਗੱਲ ਕਹਿਣ ਤੋਂ ਸੰਕੋਚ ਨਹੀਂ ਕਰਦਾ ਸਾਡੇ ਸਿੱਖ ਪੰਥ ਦੀਆਂ ਸ਼ਾਖਾਂ ਨਿਰਮਲੇ ਅਤੇ ਉਦਾਸੀ ਮਹਾਂ ਪੁਰਖਾਂ ਨੇ ਲਿਖਤੀ ਅਤੇ ਪ੍ਰਚਾਰ ਰੂਪ ਵਿਚ ਬਹੁਤ ਵਡਮੁੱਲਾ ਯੋਗਦਾਨ ਪਾਇਆ ਇਸੇ ਕੜੀ ਤਹਿਤ ਗੁਰੂ ਘਰ ਵਲੋਂ ਪ੍ਰਵਾਣਤ ਦੋ ਟਕਸਾਲਾ ਅੰਮ੍ਰਿਤਸਰੀ ਟਕਸਾਲ ਅਤੇ ਦਮਦਮੀ ਟਕਸਾਲ ਹਰ ਪੱਖੋਂ ਇਸ ਕੜੀ ਨੂੰ ਅੱਗੇ ਤੋਰਿਆ ਅਤੇ ਟਕਸਾਲਾਂ ਦੇ ਵਿਦਵਾਨ ਵਿਦਿਆਰਥੀ ਲਿਖਤੀ ਰੂਪ ਵਿਚ ਸੇਵਾ ਕਰਦੇ ਰਹੇ। ਜਿਹਨਾਂ ਵਿਚੋਂ ਮੁੱਖ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਦਾ ਨਾਮ ਵਿਸ਼ੇਸ਼ ਉਲੇਖੀਨੀਯ ਹੈ।

ਕੁਝ ਸਮੇਂ ਤੋਂ ਆਪਣੇ ਆਪ ਬਣੇ ਅਖੌਤੀ ਵਿਦਵਾਨਾਂ ਨੇ ਦਸਮ ਗ੍ਰੰਥ ਦੀ ਬਾਣੀ ਤੇ ਹੱਦੋਂ ਵੱਧ ਨੁਕਤਾਚੀਨੀ ਕਰਨੀ ਅਰੰਭ ਕਰ ਦਿੱਤੀ। ਸਮੇਂ-ਸਮੇਂ ਦੇ ਆਸਤਕ ਸੋਚ ਵਾਲੇ ਗੁਰਮੁਖਾਂ ਨੇ ਯੋਗ ਉੱਤਰ ਦੇਣ ਦੇ ਯਤਨ ਕੀਤੇ ਉਸੇ ਲੜੀ ਤਹਿਤ ਮੇਰੇ ਅਜ਼ੀਜ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸ੍ਰੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਉਹਨਾਂ ਆਪਣੇ ਆਪ ਬਣੇ ਭਲਵਾਨਾਂ ਨਾਲ ਦਸਤ ਪੰਜਾ ਲੈਣ ਦਾ "ਸ੍ਰੀ ਦਸਮ ਗ੍ਰੰਥ ਬੋਧ ਭਾਗ ਪਹਿਲਾ" ਲਿਖਣ ਦਾ ਯਤਨ ਕੀਤਾ ਹੈ ਅਤੇ ਇਤਿਹਾਸਕ ਪ੍ਰਮਾਣ ਦੇ ਕੇ ਉਹਨਾਂ ਦੇ ਕੁਫਰ ਦੇ ਭਾਂਡੇ ਨੂੰ ਭੰਨਣ ਦਾ ਉਦਮ ਕੀਤਾ ਹੈ। ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਕਲਗੀਧਰ ਪਾਤਸ਼ਾਹ ਇਹਨਾਂ ਦੇ ਸਿਰ 'ਤੇ ਕ੍ਰਿਪਾ ਭਰਿਆ ਹੱਥ ਰੱਖਣ ਅਤੇ ਇਹ ਸੇਵਾ ਲੈਂਦੇ ਰਹਿਣ।

ਜਸਵੰਤ ਸਿੰਘ
ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ
ਅਤੇ ਕਥਾਵਾਚਕ ਸ੍ਰੀ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ



# ਸ਼ੁਭ ਅਸੀਸਾਂ
# ਸਿੰਘ ਸਾਹਿਬ ਗਿ: ਰਵੇਲ ਸਿੰਘ ਜੀ

***ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥ ੯੧॥***

ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੀ ਅਪਾਰ ਬਖ਼ਸ਼ਸ਼ ਦਾ ਸਦਕਾ ਸਤਿਕਾਰਯੋਗ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਜਿਹਨਾਂ ਨੇ ਆਪਣੀ ਕਲਮ ਰਾਹੀਂ ਬਹੁਤ ਹੀ ਵਡਮੁੱਲੀ ਸੇਵਾ ਗੁਰਬਾਣੀ ਵਿਆਖਿਆ ਦੇ ਰੂਪ ਵਿਚ ਗੁਰ-ਇਤਿਹਾਸ ਦੇ ਰੂਪ ਵਿਚ ਸਿੱਖ ਸੰਗਤਾਂ ਦੀ ਸੇਵਾ ਵਿਚ ਭੇਂਟ ਕੀਤੀ ਹੈ ਅਤੇ ਇਹ ਸੇਵਾ ਅੱਗੇ ਤੋਂ ਨਿਰੰਤਰ ਜਾਰੀ ਹੈ।

ਧੰਨ ਧੰਨ ਸ੍ਰੀ ਗੋਬਿੰਦ ਸਿੰਘ ਜੀ ਮਹਾਰਾਜ ਜਿਹਨਾਂ ਨੇ ਧਰਮ ਅਤੇ ਮਨੁੱਖਤਾ ਦੀ ਰੱਖਿਆ ਹਿਤ ਹੀ ਆਪਣੇ ਪਿਤਾ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ, ਪੂਜਨੀਕ ਮਾਤਾ ਗੁਜਰੀ , ਚਹੁੰ ਸਪੁੱਤਰਾਂ ਅਤੇ ਸਰਬੰਸ ਨੂੰ ਕੁਰਬਾਨ ਕਰ ਦਿੱਤਾ। ਧਰਮ ਅਤੇ ਮਨੁੱਖਤਾ ਦਾ ਅਜਿਹਾ ਬੇਜੋੜ ਉਪਾਸ਼ਕ ਸਮੁੱਚੇ ਵਿਸ਼ਵ ਇਤਿਹਾਸ ਵਿਚ ਨਾ ਤਾਂ ਅੱਜ ਤੱਕ ਕੋਈ ਪੈਦਾ ਹੋਇਆ ਹੈ ਅਤੇ ਨਾ ਹੀ ਸ਼ਾਇਦ ਕਦੇ ਪੈਦਾ ਹੋਵੇ ਧਰਮ ਅਤੇ ਮਨੁੱਖਤਾ ਦੀ ਰੱਖਿਆ ਲਈ ਹੀ ਅਕਾਲ ਪੁਰਖ ਨੇ ਇਸ ਪ੍ਰਿਥਵੀ 'ਤੇ ਭੇਜਿਆ ਸੀ।

***ਹਮ ਇਹ ਕਾਜ ਜਗਤ ਮੋ ਆਏ॥***
***ਧਰਮ ਹੇਤ ਗੁਰਦੇਵ ਪਠਾਏ॥***
***ਜਹਾਂ ਤਹਾਂ ਤੁਮ ਧਰਮ ਬਿਥਾਰੋ॥***
***ਦੁਸਟ ਦੋਖਯਨਿ ਪਕਰਿ ਪਛਾਰੋ॥***

ਦਸਮੇਸ਼ ਪਿਤਾ ਜੀ ਨੇ ਜਾਤ ਪਾਤ ਅਤੇ ਧਾਰਮਿਕ ਵਿਤਕਰੇ ਦੇ ਭੇਦ ਭਾਵ ਨੂੰ ਜੜ੍ਹੋਂ ਖ਼ਤਮ ਕਰਨ ਲਈ ਨਿਰੋਲ ਖ਼ਾਲਸਾ ਪੰਥ ਦੀ ਸਥਾਪਨਾ ਕੀਤੀ ਅਤੇ ਆਪਣੇ ਚਾਰੇ ਸਾਹਿਬਜ਼ਾਦੇ ਸਾਡੇ ਲਈ ਕੁਰਬਾਨ ਕੀਤੇ ਅਤੇ ਬਚਨ ਕਹੇ :-

***ਪੰਥ ਵਸੈ ਮੈ ਉਜੜਾਂ ਮਨ ਚਾਉ ਘਨੇਰਾ।***
***ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।***
***ਚਾਰ ਮੂਏ ਤਉ ਕਿਆ ਭਇਆ ਜੀਵਤ ਕਈ ਹਜਾਰ।***



Da
(

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਮਨੁੱਖਤਾ ਦੇ ਭਲੇ ਲਈ ਆਪਣਾ ਸਰਬੰਸ ਕੁਰਬਾਨ ਕੀਤਾ ਜਿਸ ਬਾਰੇ ਗੈਰਸਿੱਖ ਨੇ ਵੀ ਜ਼ਿਕਰ ਕੀਤਾ ਹੈ।

***ਨਾ ਕਹੂੰ ਅਬ ਕੀ ਨ ਕਹੂੰ ਤਬ ਕੀ।***

sam ***ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ।***

6) ਐਸੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਾਰੀ ਬਾਣੀ ਬਾਰੇ ਖੋਜ ਭਰਪੂਰ ਪੁਸਤਕ ਦੇ ਰੂਪ ਵਿਚ ਸ੍ਰੀ ਦਸਮ ਗ੍ਰੰਥ ਬੋਧ ਭਾਗ ਪਹਿਲਾ ਜੋ ਬਹੁਤ ਹੀ ਸਖ਼ਤ ਮੇਹਨਤ ਨਾਲ ਤਿਆਰ ਕਰਕੇ ਸਿੰਘ ਸਾਹਿਬ ਗਿ: ਮੱਲ ਸਿੰਘ ਸਿੱਖ ਜੀ ਸੰਗਤਾਂ ਦੀ ਭੇਟਾ ਕਰ ਰਹੇ ਹਨ ਜਿਸ ਤੋਂ ਸਿੱਖ ਸੰਗਤਾਂ ਲਾਭ ਉਠਾ ਸਕਣਗੀਆਂ। ਦਾਸ ਦੀ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਸਤਿਗੁਰੂ ਸਿੰਘ ਸਾਹਿਬ ਦੀ ਕੀਤੀ ਹੋਈ ਅਣਥੱਕ ਸੇਵਾ ਆਪਣੇ ਦਰ 'ਤੇ ਪ੍ਰਵਾਨ ਕਰਨ ਅਤੇ ਏਸੇ ਤਰ੍ਹਾਂ ਕਲਮ ਰਾਹੀਂ ਗੁਰਮਤਿ ਪ੍ਰਚਾਰ ਰਾਹੀਂ ਗੁਰੂ ਪੰਥ ਦੀ ਨਿਰੋਲ ਤੇ ਨਿਗਰ ਸੇਵਾ ਕਰਦੇ ਰਹਿਣ।

***ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ***

***ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥ ੫੪੦॥***

ਗੁਰੂ ਦਾ ਨਿਮਾਣਾ ਸੇਵਕ
ਦਾਸ ਰਵੇਲ ਸਿੰਘ
ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ
ਸ੍ਰੀ ਅੰਮ੍ਰਿਤਸਰ।



# ਸ਼ੁਭ ਅਸੀਸਾਂ
# ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ

ਦਸਵੇਂ ਗੁਰੂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰਚਨਾ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਜੋ ਮਨੁੱਖਤਾ ਵਿਚ ਬੀਰ ਰਸ ਭਰਨ ਵਾਸਤੇ ਬੀਰ ਰਸ ਭਰਪੂਰ ਬਾਣੀ ਉਚਾਰਨ ਕੀਤੀ ਹੈ :-

***"ਔਰ ਵਾਸਨਾ ਨਾਹਿ ਪ੍ਰਭੁ ਧਰਮ ਯੁਧ ਕੇ ਚਾਇ॥'***

ਪਰ ਇਸ ਦੇ ਵਿਰੋਧੀ ਲੋਗ, ਕਹਿੰਦੇ ਹਨ ਕਿ ਇਹ ਗੁਰੂ ਕੀ ਰਚਨਾ ਨਹੀਂ ਅਤੇ ਅਨੇਕਾਂ ਸ਼ੰਕੇ ਖੜੇ ਕਰਦੇ ਹਨ। ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਨੇ "ਸ੍ਰੀ ਦਸਮ ਗ੍ਰੰਥ ਬੋਧ ਭਾਗ ਪਹਿਲਾ" ਨਾਮ ਦੀ ਪੁਸਤਕ ਲਿਖ ਕੇ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਨੂੰ ਇਤਿਹਾਸਕ ਤੱਥਾਂ ਦੇ ਅਧਾਰ 'ਤੇ ਗੁਰੂ ਕੀ ਰਚਨਾ ਸਿੱਧ ਕੀਤਾ ਹੈ। ਇਹ ਪੁਸਤਕ ਗੁਰਮਤਿ ਦੇ ਆਸੇ ਅਨੁਸਾਰ, ਗੁਰ-ਇਤਿਹਾਸ ਅਤੇ ਹੋਰ ਸਰਬ ਪੱਖ ਤੋਂ ਖੋਜ ਭਰਪੂਰ ਹੈ, ਗੁਰੂ ਕਲਗੀਧਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਨੂੰ ਲੇਖਣੀ ਦੁਆਰਾ ਹੋਰ ਪੰਥ ਦੀ ਸੇਵਾ ਕਰਨ ਦਾ ਬਲ ਬਖ਼ਸ਼ਣ।

ਗੁਰੂ ਪੰਥ ਦਾ ਦਾਸ
ਇਕਬਾਲ ਸਿੰਘ
ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ
ਸ੍ਰੀ ਪਟਨਾ ਸਾਹਿਬ

★★★

# ਸ਼ੁਭ ਅਸੀਸਾਂ

## ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ 1699 ਦੀ ਵਿਸਾਖੀ ਵਾਲੇ ਦਿਨ ਪੰਜ ਪਿਆਰਿਆਂ ਦੀ ਚੋਣ ਕਰਕੇ ਅਤੇ ਪੰਜ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਪਹਿਲਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਖ਼ਾਲਸੇ ਨੂੰ "ਜਾਗਤ ਜੋਤ ਜਪੈ ਨਿਸ ਬਾਸਰ" ਦਾ ਸਿਧਾਂਤ ਅਤੇ ਪੰਜਾਂ ਕਕਾਰਾਂ ਦੀ ਰਹਿਤ ਤੇ ਬਾਣੀ ਬਾਣੇ ਦਾ ਧਾਰਨੀ ਬਣਾਇਆ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਬਖ਼ਸ਼ਿਸ਼ ਕਰਕੇ ਸਮੁੱਚੀ ਸਿੱਖ ਕੌਮ ਨੂੰ ਸ਼ਬਦ ਗੁਰੂ ਦੇ ਲੜ ਲਾਇਆ। ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੇ ਜਾਣ ਵਾਲੀਆਂ, ਪੰਜ ਬਾਣੀਆਂ ਵਿਚੋਂ ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਹਨ। ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਨੇ "ਸ੍ਰੀ ਦਸਮ ਗ੍ਰੰਥ ਬੋਧ" ਪੁਸਤਕ ਵਿਚ ਇਨ੍ਹਾਂ ਬਾਣੀਆਂ ਬਾਰੇ ਇਤਿਹਾਸਕ ਤੱਥਾਂ ਦੇ ਅਧਾਰ 'ਤੇ ਖੋਜ ਕਰਕੇ ਨਿਰਣਾ ਕੀਤਾ ਹੈ। ਇਸ ਪੁਸਤਕ ਵਿਚ ਸਿੰਘ ਸਾਹਿਬ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ ਤਿੰਨ ਬਾਣੀਆਂ, ਜਾਪੁ ਸਾਹਿਬ, ਸੁਧਾ ਸਵੱਈਏ, ਚੌਪਈ ਸਾਹਿਬ ਅਤੇ ਅਰਦਾਸ ਦੀ ਪਹਿਲੀ ਪਉੜੀ ਬਾਰੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵੱਖ-ਵੱਖ ਜਿੱਥੇ ਜਿੱਥੇ ਇਹ ਬਾਣੀਆਂ ਅੰਕਿਤ ਹਨ ਵਿਸਥਾਰ ਸਹਿਤ ਦੱਸਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਕਵੀਆਂ ਦੀਆਂ ਬਾਣੀ "ਵਿਦਿਆ ਸਾਗਰ" ਗ੍ਰੰਥ ਬਾਰੇ ਭਰਪੂਰ ਜਾਣਕਾਰੀ ਦਿੱਤੀ ਹੈ। ਇਨ੍ਹਾਂ ਨੇ ਪਹਿਲਾਂ ਵੀ ਲੇਖਣੀ ਦੁਆਰਾ ਪੰਥ ਦੀ ਵਡਮੁੱਲੀ ਸੇਵਾ ਕੀਤੀ ਹੈ। ਜੈਸੇ ਗੁਰਸਾਗਰ ਰਤਨੀ ਭਰਪੂਰੇ, ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ, ਗੁਰਵਾਕ ਵਿਸ਼ਾ ਪ੍ਰਬੋਧ ਦੇ ਦੋ ਭਾਗ ਅਤੇ ਸ੍ਰੀ ਮੁਖਵਾਕ ਪ੍ਰਕਾਸ਼ ਦੋ ਭਾਗ, ਸ਼ਬਦ ਗੁਰੂ ਗੁਰ ਜਾਣੀਐ, ਸ੍ਰੀ ਨਾਨਕ ਪ੍ਰਕਾਸ਼ ਪ੍ਰਬੋਧ, ਕਥਾ ਪ੍ਰਮਾਣ ਸਾਗਰ ਆਦਿ ਪੁਸਤਕਾਂ ਲਿਖ ਕੇ ਸਿੱਖ ਕੌਮ ਦੀ ਭੇਟਾ ਕੀਤੀਆਂ ਹਨ। ਮੇਰੇ ਵਲੋਂ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਹੈ। ਸਤਿਗੁਰੂ ਜੀ ਇਨ੍ਹਾਂ ਦੇ ਸਿਰ 'ਤੇ ਮੇਹਰ ਭਰਿਆ ਹੱਥ ਰੱਖ ਕੇ ਇਨ੍ਹਾਂ ਪਾਸੋਂ ਇਸੇ ਤਰ੍ਹਾਂ ਲਿਖਤ ਰੂਪ ਵਿਚ ਸੇਵਾ ਲੈਂਦੇ ਰਹਿਣ।

ਗੁਰੂ ਪੰਥ ਦਾ ਦਾਸ  
ਤਰਲੋਚਨ ਸਿੰਘ  
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ

# ਸ਼ੁਭ ਅਸੀਸਾਂ
# ਜਥੇਦਾਰ ਸਿੰਘ ਸਾਹਿਬ ਗਿਆਨੀ ਕੁਲਵੰਤ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਮੁੱਚੀ ਮਨੁੱਖਤਾ ਅਤੇ ਦੇਸ਼ ਕੌਮ ਉੱਪਰ ਮਹਾਨ ਉਪਕਾਰ ਕੀਤੇ ਹਨ। ਆਪ ਜੀ ਨੇ ਜ਼ੁਲਮ ਦਾ ਨਾਸ਼ ਕਰਕੇ ਭਾਰਤ ਦੀਆਂ ਗ਼ੁਲਾਮੀ ਦੀਆਂ ਜੰਜ਼ੀਰਾਂ ਕੱਟ ਕੇ ਇਸ ਨੂੰ ਆਜ਼ਾਦ ਕੀਤਾ। ਸੰਸਾਰ ਅੰਦਰ ਪੂਰਨ ਮਨੁੱਖ ਦੀ ਸਿਰਜਣਾ ਕਰਕੇ ਇਸ ਨੂੰ ਖ਼ਾਲਸੇ ਦਾ ਨਾਮ ਦੇ ਕੇ ਸੰਸਾਰਕ ਲੁਕਾਈ ਦੇ ਸਾਹਮਣੇ ਭਗਤੀ ਅਤੇ ਸ਼ਕਤੀ ਦਾ ਸੁਮੇਲ ਇਕ ਨਮੂਨਾ ਪੇਸ਼ ਕੀਤਾ। ਖ਼ਾਲਸੇ ਦਾ ਜੀਵਨ ਆਧਾਰ ਬਾਣੀ ਅਤੇ ਬਾਣਾ ਤੇ ਖ਼ਾਲਸੇ ਨੂੰ ਸ਼ਸਤ੍ਰਧਾਰੀ ਬਣਾ ਕੇ ਜਾਗਤ ਜੋਤ ਇਕ ਅਕਾਲ ਪੁਰਖ ਦਾ ਉਪਾਸਕ ਬਣਾਇਆ।

ਖ਼ਾਲਸੇ ਦਾ ਜੀਵਨ ਸੰਤ ਸਿਪਾਹੀ ਵਾਲਾ ਜੀਵਨ ਹੈ। ਖ਼ਾਲਸੇ ਦੇ ਜੀਵਨ ਵਿਚ ਸੂਰਮਿਆਂ ਵਾਲੇ ਬੀਰ ਰਸੀ ਗੁਣ ਭਰਪੂਰ ਰੱਖਣ ਲਈ ਸਤਿਗੁਰੂ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ। ਸ੍ਰੀ ਦਸਮੇਸ਼ ਜੀ ਦੀ ਬਾਣੀ ਇਕ ਬੜੀ ਡੂੰਘੀ ਅਤੇ ਅਨਮੋਲ ਰਚਨਾ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਬਾਰੇ ਵਿਰੋਧਤਾ ਰੱਖਣ ਵਾਲੇ ਅਖੌਤੀ ਵਿਦਵਾਨ ਆਪਣੀਆਂ ਮਨਘੜਤ ਬੇਅਰਥ ਦਲੀਲਾਂ ਦੇ ਕੇ ਇਸ ਬਾਣੀ ਪ੍ਰਤੀ ਆਪਣਾ ਘੋਰ ਅਗਿਆਨ ਜ਼ਾਹਿਰ ਕਰ ਰਹੇ ਹਨ।

ਸਮੂਹ ਖ਼ਾਲਸਾ ਪੰਥ ਨੂੰ ਦਾਸ ਦੀ ਸਨਿਮਰ ਬੇਨਤੀ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵਿਰੋਧੀਆਂ ਦੇ ਊਲ ਜਲੂਲ-ਕੂੜ ਪ੍ਰਚਾਰ ਤੋਂ ਸੁਚੇਤ ਹੋ ਕੇ, ਆਪਣੀ ਬਿਬੇਕ ਬੁੱਧੀ ਤੋਂ ਕੰਮ ਲੈਣ। ਜਿਸ ਤਰ੍ਹਾਂ ਪੁਰਾਤਨ ਸਮੇਂ ਤੋਂ ਖ਼ਾਲਸਾ ਇਸ ਬਾਣੀ ਨੂੰ ਦਸਮੇਸ਼ ਕ੍ਰਿਤ ਮੰਨਦਾ ਹੈ ਉਸੇ ਤਰ੍ਹਾਂ ਹੀ ਸਭ ਨੇ ਮੰਨਦੇ ਰਹਿਣਾ ਹੈ।

ਸ੍ਰੀ ਦਸਮ ਗ੍ਰੰਥ ਜੀ ਦੇ ਸੰਬੰਧ ਵਿਚ ਭਾਵੇਂ ਪਹਿਲੇ ਵੀ ਕਈ ਵਿਦਵਾਨਾਂ ਦੀਆਂ ਪੁਸਤਕਾਂ ਉਪਲਬਧ ਹਨ। ਪਰ ਇਸ ਪੁਸਤਕ ਵਿਚ ਜੋ ਤੱਥ ਇਸ ਬਾਣੀ ਦੇ ਬਾਰੇ ਦਿੱਤੇ ਹਨ ਬੜੇ ਹੀ ਖੋਜ ਭਰਪੂਰ ਹਨ। ਟੀਕਾ ਟਿੱਪਣੀ ਮੁੱਢੋਂ ਹੀ ਨਿਰਮੂਲ ਹੈ। ਸਿੰਘ ਸਾਹਿਬ ਜੀ ਨੇ ਬਾ ਦਲੀਲ ਇਤਿਹਾਸਕ ਤੱਥਾਂ ਦੇ ਆਧਾਰ 'ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿੱਧ ਕੀਤਾ ਹੈ। ਇਹ ਪੁਸਤਕ ਵੱਧ ਤੋਂ ਵੱਧ ਹੱਥਾਂ ਵਿਚ ਪਹੁੰਚਣੀ ਚਾਹੀਦੀ ਹੈ ਤਾਂ ਕਿ ਪਏ ਹੋਏ ਭਰਮ ਭੁਲੇਖੇ ਦੂਰ ਹੋ ਜਾਣ।

ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਜਿਸ ਸਮੇਂ ਪਿਛਲੇ ਦਿਨਾਂ ਵਿਚ, ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ, ਨਾਂਦੇੜ ਵਿਖੇ ਆਏ ਸਨ। ਤਾਂ ਉਸ ਸਮੇਂ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪਵਿੱਤ੍ਰ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਬੰਧ ਵਿਚ, ਪੁਸਤਕ ਲਿਖਣ ਵਾਸਤੇ ਇਨ੍ਹਾਂ ਨੇ ਇਸ ਮਹਾਨ ਕਾਰਜ ਦੀ ਅਰੰਭਤਾ ਦੀ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਵਿਖੇ ਅਰਦਾਸ ਵੀ ਮੇਰੇ ਪਾਸੋਂ ਕਰਵਾਈ ਸੀ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕਿਰਪਾ ਕਰਕੇ ਇਹ ਪੁਸਤਕ "ਸ੍ਰੀ ਦਸਮ ਗ੍ਰੰਥ ਬੋਧ" (ਭਾਗ ਪਹਿਲਾ) ਲਿਖਣ ਦਾ ਕਾਰਜ ਸਿੰਘ ਸਾਹਿਬ ਜੀ ਪਾਸੋਂ ਪੂਰਾ ਕਰਵਾਇਆ ਹੈ। ਕਲਗੀਧਰ ਸਤਿਗੁਰੂ ਜੀ ਦੇ ਚਰਨਾਂ 'ਚ ਅਰਦਾਸ ਹੈ ਕਿ ਆਪਣਾ ਬਖ਼ਸ਼ਿਸ਼ ਭਰਿਆ ਹੱਸਤ ਕਮਲ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਦੇ ਸਿਰ 'ਤੇ ਹਮੇਸ਼ਾ ਰੱਖਣ ਤਾਂ ਕਿ ਇਹ ਲੇਖਣੀ ਦੁਆਰਾ ਗੁਰੂ ਖ਼ਾਲਸਾ ਪੰਥ ਦੀ ਵੱਧ ਤੋਂ ਵੱਧ ਸੇਵਾ ਕਰ ਸਕਣ।

ਗੁਰੂ ਪੰਥ ਦਾ ਦਾਸ<br>
ਕੁਲਵੰਤ ਸਿੰਘ<br>
ਜਥੇਦਾਰ ਤਖ਼ਤ ਸੱਚ ਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ,<br>
ਨਾਂਦੇੜ।

★★★

# ਸ਼ੁਭ ਅਸੀਸਾਂ
# ਸੰਤ ਗਿਆਨੀ ਹਰਨਾਮ ਸਿੰਘ ਜੀ ਮੁਖੀ ਦਮਦਮੀ ਟਕਸਾਲ (ਜਥਾ ਭਿੰਡਰਾਂ ਮਹਿਤਾ)

ਦਸਮੇਸ਼ ਪਿਤਾ, ਸਰਬੰਸ ਦਾਨੀ, ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਰਚਨਾ, ਖ਼ਾਲਸਾ ਪੰਥ ਅੰਦਰ ਬੀਰ ਰਸ, ਸ਼ਾਂਤ ਰਸ, ਧਰਮ-ਯੁੱਧ ਨੀਤੀ, ਉੱਚੇ ਸੁੱਚੇ ਜੀਵਨ ਆਚਰਨ ਦੀ ਪ੍ਰੇਰਨਾ, ਜੀਵਨ ਸਫਲ ਕਰਨ ਦੇ ਮਹਾਨ ਉਪਦੇਸ਼ਾਂ ਦੀ ਬਖ਼ਸ਼ਿਸ਼ ਕਰਕੇ ਇਹ ਮਹਾਨ ਦਾਤ ਖ਼ਾਲਸਾ ਜੀ ਨੂੰ ਸਤਿਗੁਰਾਂ ਬਖ਼ਸ਼ਿਸ਼ ਕੀਤੀ ਹੈ। ਸਤਿਗੁਰਾਂ ਨੇ ਆਪ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਪਾਵਨ ਧਰਤੀ 'ਤੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਅਤੇ ਗੁਰਬਾਣੀ ਦੇ ਸ਼ੁੱਧ ਪਾਠ ਤੇ ਅਰਥਾਂ ਦੀ ਟਕਸਾਲ ਸੰਮਤ ੧੭੬੩ (੧੭੦੬ ਈਸਵੀ) ਨੂੰ ਦਮਦਮੀ ਟਕਸਾਲ ਦੀ ਸਥਾਪਨਾ ਕੀਤੀ। ਦਮਦਮੀ ਟਕਸਾਲ ਦੇ ਪਹਿਲੇ ਮੁੱਖੀ ਅਮਰ ਸ਼ਹੀਦ ਧੰਨ ਧੰਨ ਬਾਬਾ ਦੀਪ ਸਿੰਘ ਜੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਲੈ ਕੇ ਅੱਜ ਤੱਕ ਸਮੂਹ ਮੁੱਖੀ ਜਥੇਦਾਰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਸਤਿਗੁਰਾਂ ਦੀ ਪਾਵਨ ਰਚਨਾ ਜਾਣ ਕੇ ਪੂਰਨ ਸਤਿਕਾਰ ਅਦਬ ਕਰਦਿਆਂ ਇਸ ਦਾ ਪਾਠ ਅਤੇ ਅਰਥ ਵਿਦਿਆਰਥੀ ਸਿੰਘਾਂ ਨੂੰ ਪੜ੍ਹਾਉਂਦੇ ਆ ਰਹੇ ਹਨ। ਇਸੇ ਹੀ ਦਮਦਮੀ ਟਕਸਾਲ ਦੇ ਚੌਦਵੇਂ ਜਥੇਦਾਰ ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦਾ ਕਥਨ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਰਮਜ਼ ਨੂੰ ਕਾਇਰ ਅਤੇ ਬੁਜ਼ਦਿਲ ਲੋਕ ਕਦੇ ਨਹੀਂ ਸਮਝ ਸਕਦੇ। ਅੱਜ ਦੇ ਸਮੇਂ ਵਿਚ ਗੁਰਮਤਿ ਸਿਧਾਂਤਾਂ ਦੇ ਵਿਰੋਧੀ ਅਖੌਤੀ ਵਿਦਵਾਨ ਸਤਿਗੁਰਾਂ ਦੀ ਇਸ ਮਹਾਨ ਰਚਨਾ ਸੰਬੰਧੀ ਭਰਮ ਭੁਲੇਖੇ ਪਾ ਕੇ ਦੁਬਿਧਾ ਪੈਦਾ ਕਰਨ ਦਾ ਪਾਪ ਕਰ ਰਹੇ ਹਨ। ਐਸੇ ਗੁਰਮਤਿ ਵਿਰੋਧੀ ਲੋਕਾਂ ਨੂੰ ਗੁਰਮਤਿ ਦੀ ਕਸਵੱਟੀ ਅਨੁਸਾਰ ਗੁਰ-ਇਤਿਹਾਸ ਤੇ ਵਿਦਿਵਾਨਾਂ ਦੀਆਂ ਰਚਨਾਵਾਂ ਅਤੇ ਸਿੱਖ ਰਹਿਤ ਮਰਯਾਦਾ ਆਦਿ ਦੇ ਖੋਜ ਭਰਪੂਰ ਹਵਾਲੇ ਦੇ ਕੇ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਾਲਿਆਂ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ, ਵਿਦਵਤਾ ਖੋਜ ਭਰਪੂਰ, "ਸ੍ਰੀ ਦਸਮ ਗ੍ਰੰਥ ਬੋਧ" ਨਾਮ ਦੀ ਰਚਨਾ ਰਾਹੀਂ ਤਸੱਲੀ ਕਰਵਾਈ ਹੈ। ਸਿੰਘ ਸਾਹਿਬ ਜੀ ਦੀ ਇਸ ਕਠਨ ਘਾਲਣਾ ਦੇ ਅੱਗੇ ਦਸਮ ਬਾਣੀ ਦੇ ਨਿੰਦਕਾਂ ਲਈ ਕਿੰਤੂ ਕਰਨ ਦੀ ਗੁੰਜ਼ਾਇਸ ਨਹੀਂ

ਰਹਿੰਦੀ। ਸਿੰਘ ਸਾਹਿਬ ਜੀ ਦੀਆਂ ਇਸ ਤੋਂ ਪਹਿਲਾਂ ਵੀ ਦੱਸ ਗਿਆਰਾਂ ਪੁਸਤਕਾਂ ਵੱਖ-ਵੱਖ ਵਿਸ਼ਿਆਂ 'ਤੇ ਲਿਖੀਆਂ ਖੋਜ ਭਰਪੂਰ ਆਈਆਂ ਹਨ। ਗੁਰੂ ਕਿਰਪਾ ਕਰੇ ਇਸ "ਸ੍ਰੀ ਦਸਮ ਗ੍ਰੰਥ ਬੋਧ" ਨੂੰ ਪੜ੍ਹਨ ਵਾਲੀਆਂ ਗੁਰਸਿੱਖ ਸੰਗਤਾਂ ਨੂੰ ਵੱਧ ਤੋਂ ਵੱਧ ਲਾਭ ਪ੍ਰਾਪਤ ਹੋਵੇ। ਜਿਸ ਕਰਕੇ ਗੁਰਮਤਿ ਵਿਰੋਧੀਆਂ ਦੇ ਪਾਏ ਸ਼ੰਕਿਆਂ ਤੋਂ ਸੰਗਤਾਂ ਸੁਚੇਤ ਹੋ ਕੇ ਨਾਮ ਬਾਣੀ ਨਾਲ ਜੁੜ ਕੇ ਜੀਵਨ ਸਫਲਾ ਕਰਨ।

ਗੁਰੂ ਪੰਥ ਦਾ ਦਾਸਨਿ ਦਾਸ<br>
ਹਰਨਾਮ ਸਿੰਘ ਖਾਲਸਾ<br>
ਮੁਖੀ ਦਮਦਮੀ ਟਕਸਾਲ<br>
ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ<br>
ਸੰਤ ਸਮਾਜ (ਰਜਿ:)



# ਸ਼ੁਭ ਅਸੀਸਾਂ
# ਗਿਆਨੀ ਹਰਬੰਸ ਸਿੰਘ ਜੀ ਪਰੂਫ ਰੀਡਰ

ਸਿੱਧ ਧਰਮ ਵਿਚ ਕੁਝ ਮੁੱਢਲੇ ਬੁਨਿਆਦੀ ਅਸੂਲ ਮੰਨੇ ਗਏ ਹਨ ਜਿਨ੍ਹਾਂ 'ਤੇ ਚੱਲ ਕੇ ਹੀ ਆਪਣੇ ਆਪ ਨੂੰ ਸਿੱਖ ਅਖਵਾਇਆ ਜਾ ਸਕਦਾ ਹੈ।

ਪਹਿਲਾ, ਦਸੋਂ ਗੁਰੂ ਸਾਹਿਬਾਨ ਨੂੰ ਇਕੋ ਸਰੂਪ ਜਾਣਨਾ ਤੇ ਮੰਨਣਾ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸੋਂ ਗੁਰੂਆਂ ਦਾ ਅਨੁਭਵੀ ਗਿਆਨ ਮੰਨਦਿਆਂ ਆਪਣਾ ਪਰਤੱਖ ਗੁਰੂ ਮੰਨਣਾ।

***ਦੂਜਾ, ਖੰਡੇ ਬਾਟੇ ਦਾ ਅੰਮ੍ਰਿਤ ਛਕਣਾ।***
***ਤੀਜਾ, ਪੰਜ ਕਕਾਰਾਂ ਦੇ ਧਾਰਨੀ ਹੋਣਾ।***

ਚੌਥਾ, ਪੰਜ ਬਾਣੀਆਂ (ਜਪੁ ਜੀ ਸਾਹਿਬ, ਜਾਪੁ ਸਾਹਿਬ, ਸਵਯੇ, ਚੌਪਈ ਅਤੇ ਅਨੰਦ ਸਾਹਿਬ) ਇਨ੍ਹਾਂ ਬਾਣੀਆ ਦਾ ਨਿਤ ਨਿਯਮ ਨਾਲ ਜਾਪ ਕਰਨਾ। ਜਪੁ ਜੀ ਸਾਹਿਬ ਤੇ ਅਨੰਦ ਸਾਹਿਬ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੈ ਤੇ ਜਾਪੁ ਸਾਹਿਬ, ਸਵਯੇ ਤੇ ਚੌਪਈ ਇਹ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਹਨ ਅਤੇ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਨਾ ਹੈ। ੧੭੦੮ ਈਸਵੀ ਵਿਚ ਦਸਮੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਨਾਂਦੇੜ ਵਿਖੇ ਗੁਰਤਾ-ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਅਤੇ ਇਹ ਕਿਹਾ ਅੱਜ ਤੋਂ ਤੁਹਾਡਾ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਹੋਵੇਗਾ। ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਸਿੱਖ ਕੌਮ ਗੁਰੂ ਸਾਹਿਬ ਦੀ ਰਚਨਾ ਮੰਨਦੀ ਹੈ ਤੇ ਇਸ ਵਿਚ ਦੋ ਰਾਵਾਂ ਨਹੀਂ ਹਨ।

ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਹਿਲਾਂ ਤਾਂ ਦੂਸਰੇ ਧਰਮਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਪੰਜ ਸਿੱਖ ਭਾਈ ਗੰਡਾ ਸਿੰਘ, ਰਾਮ ਸਿੰਘ, ਕਰਮ ਸਿੰਘ ਆਦਿ ਨੂੰ ਕਾਂਸ਼ੀ ਬਨਾਰਸ ਭੇਜਿਆ। ਉਨ੍ਹਾਂ ਉਥੇ ਰਹਿ ਕੇ ਭਾਰਤੀ ਧਰਮ ਗ੍ਰੰਥਾਂ ਬਾਰੇ ਖੋਜ-ਭਰਪੂਰ ਜਾਣਕਾਰੀ ਪ੍ਰਾਪਤ ਕੀਤੀ। ਫਿਰ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਤੇ ਪਾਉਂਟਾ ਸਾਹਿਬ ਵਿਖੇ ਆਪਣੇ ਨਾਲ ਵਿਦਵਾਨ ਕਵੀ ਆਪਣੇ ਕੋਲ ਰੱਖ ਕੇ ਉਨ੍ਹਾਂ ਪਾਸੋਂ ਭਾਰਤੀ ਧਰਮ ਗ੍ਰੰਥਾਂ ਦੇ ਤਰਜਮੇ ਕੀਤੇ ਤੇ ਕਰਵਾਏ।

ਬੜੇ ਲੰਮੇ ਸਮੇਂ ਤੋਂ ਸ੍ਰੀ ਦਸਮ ਗ੍ਰੰਥ ਸਾਹਿਬ ਸਬੰਧੀ ਪੰਥ ਵਿਚ ਵਿਦਵਾਨਾਂ ਦਾ ਵਾਦ-ਵਿਵਾਦ ਚੱਲ ਰਿਹਾ ਸੀ। ਪਰੰਪਰਾ ਤਾਂ ਸਾਨੂੰ ਇਹ ਕਹਿੰਦੀ ਆਈ ਹੈ ਕਿ ਇਹ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ। ਸਤਿਕਾਰਯੋਗ ਸਿੰਘ ਸਾਹਿਬ ਜੀ ਨੇ ਇਸ ਪੁਸਤਕ ਵਿਚ ਵੱਖ-ਵੱਖ ਵਿਦਵਾਨਾਂ ਦੇ ਵਿਚਾਰ ਸ਼ਾਮਲ ਕਰਕੇ ਇਸ ਨੂੰ ਹੋਰ ਵੀ ਖ਼ੂਬਸੂਰਤ ਤੇ ਵਧੇਰੇ ਜਾਣਕਾਰੀ ਭਰਪੂਰ ਬਣਾ ਦਿੱਤਾ ਹੈ। ਇਹ ਪੁਸਤਕ ਬਹੁਤ ਹੀ ਸ਼ਲਾਘਾਯੋਗ ਤੇ ਪੜ੍ਹਨ ਵਾਲੀ ਹੈ। ਮੇਰੇ ਸਤਿਕਾਰ-ਯੋਗ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਬੜੀ ਖੋਜ ਤੇ ਬੜੀ ਮੇਹਨਤ ਨਾਲ ਇਹ ਸਿੱਧ ਕੀਤਾ ਹੈ ਕਿ ਇਹ ਰਚਨਾ ਗੁਰੂ ਜੀ ਦੀ ਹੈ, ਇਨ੍ਹਾਂ ਦੀ ਗੱਲ ਕਹਿਣ ਵਿਚ ਬੜਾ ਵਜ਼ਨ ਹੈ। ਅਰਦਾਸ ਕਰਦਾ ਹਾਂ ਕਿ ਅਕਾਲ ਪੁਰਖ ਸਿੰਘ ਸਾਹਿਬ ਜੀ ਨੂੰ ਹੋਰ ਵੀ ਵਧੇਰੇ ਬਲ ਤੇ ਉੱਦਮ ਬਖਸਣ ਤਾਂ ਕਿ ਪੰਥ-ਵਿਰੋਧੀ ਤਾਕਤਾਂ ਦਾ ਮੂੰਹ ਤੋੜ ਜਵਾਬ ਦੇਂਦੇ ਰਹਿਣ ਅਤੇ ਇਸੇ ਤਰ੍ਹਾਂ ਹੀ ਵੱਧ ਤੋਂ ਵੱਧ ਖੋਜ ਕਰਦੇ ਰਹਿਣ।


ਦਾਸ

ਹਰਬੰਸ ਸਿੰਘ

ਐਲ-6, 986, ਗਲੀ ਨੰ: 3/2,

ਨਿਊ ਸ਼ਹੀਦ ਊਧਮ ਸਿੰਘ ਨਗਰ,

ਸ੍ਰੀ ਅੰਮ੍ਰਿਤਸਰ






ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥



# ਆਦਿ ਕਥਨ

ਸੰਸਾਰ ਅੰਦਰ ਕਈ ਧਰਮ ਵੱਖ-ਵੱਖ ਪ੍ਰਚੱਲਿਤ ਹਨ। 'ਧਰਮ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ। 'ਧਰਮ' ਸ਼ਬਦ ਦੇ ਅਰਥ ਵੀ ਕੋਸ਼ਾਂ ਵਿਚ ਵੱਖ-ਵੱਖ ਕਈ ਮਿਲਦੇ ਹਨ, ਜਿਸ ਤਰ੍ਹਾਂ ਸੁਭਾਵ, ਗੁਣ, ਮਰਯਾਦਾ, ਫ਼ਰਜ਼, ਨੇਕੀ, ਮੱਤ, ਮਜ਼ਹਬ। ਪਰ ਮੁਖ ਧਰਮ ਸੰਸਾਰ ਵਿਚ ਗਿਣਤੀ ਦੇ ਥੋੜ੍ਹੇ ਹੀ ਹਨ, ਜਿਸ ਤਰ੍ਹਾਂ ਹਿੰਦੂ ਧਰਮ, ਈਸਾਈ ਧਰਮ, ਇਸਲਾਮ ਧਰਮ, ਯਹੂਦੀ ਧਰਮ, ਸਿੱਖ ਧਰਮ ਆਦਿ, ਇਨ੍ਹਾਂ ਸਾਰੇ ਧਰਮਾਂ ਦੇ ਧਾਰਮਿਕ ਗ੍ਰੰਥ ਵੱਖ-ਵੱਖ ਮੰਨੇ ਹਨ। ਹਰ ਇਕ ਧਰਮ ਦਾ ਧਾਰਮਿਕ ਗ੍ਰੰਥ ਹੋਣਾ ਵੀ ਬਹੁਤ ਜ਼ਰੂਰੀ ਹੈ ਕਿਉਂਕਿ ਜਿਸ ਤੋਂ ਉਸ ਧਰਮ ਦੇ ਅਸੂਲਾਂ ਦੀ ਖੋਜ ਵਿਚਾਰ ਅਤੇ ਪੂਰੀ-ਪੂਰੀ ਜਾਣਕਾਰੀ ਮਿਲ ਸਕੇ। ਇਹ ਜਾਣਕਾਰੀ ਮਿਲਦੀ ਵੀ ਹੈ ਜਿਸ ਤਰ੍ਹਾਂ ਈਸਾਈਆਂ ਦੀ ਬਾਈਬਲ, ਯਹੂਦੀਆਂ ਦੀ ਤੌਰੇਤ, ਇਸਲਾਮ ਧਰਮ ਦੀ ਕੁਰਾਨ ਸ਼ਰੀਫ਼, ਹਿੰਦੂ ਧਰਮ ਦਾ ਰਿਗਵੇਦ, ਸ਼ਾਮ, ਜੁਜਰ, ਅਥਰਵਣ, ਸ਼ਾਸਤ੍ਰ, ਸਿੰਮ੍ਰਤੀਆਂ, ਗੀਤਾ ਆਦਿ ਹਨ। "ਸਿੱਖ ਧਰਮ" ਦੇ ਜਨਮ ਦਾਤਾ ਹਨ, ਸ੍ਰੀ ਗੁਰੂ ਨਾਨਕ ਦੇਵ ਜੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਦਸ ਸਰੂਪਾਂ ਵਿਚ ਹੋ ਕੇ ਵਰਤੀ। ਇਸ ਧਰਮ ਦਾ ਹੋਰਾਂ ਧਰਮਾਂ ਤਰ੍ਹਾਂ ਜੋ ਪਵਿੱਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇਸ ਦੀ ਇਹ ਮਹਾਨਤਾ ਹੈ ਕਿ ਇਹ ਸਿੱਖਾਂ ਦਾ ਗੁਰੂ ਵੀ ਹੈ। ਇਸ ਵਿਚ ਛੇ ਗੁਰੂ ਸਾਹਿਬਾਨਾਂ ਦੀ ਪਵਿੱਤ੍ਰ ਬਾਣੀ ਤੇ ਭਗਤਾਂ, ਭੱਟਾਂ, ਗੁਰਸਿੱਖਾਂ ਦੀ ਬਾਣੀ ਅੰਕਿਤ ਹੈ। ਇਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜੋਤੀ ਜੋਤ ਸਮਾਵਣ ਤੋਂ ਪਹਿਲਾਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਜੀ ਵਿਖੇ ਗੁਰਆਈ ਗੱਦੀ ਬਖ਼ਸ਼ਣਾ ਕੀਤੀ ਹੈ। ਇਸ ਤੋਂ ਬਿਨਾ ਦੂਸਰਾ ਧਾਰਮਿਕ ਗ੍ਰੰਥ "ਸਿੱਖ ਧਰਮ" ਦਾ "ਸ੍ਰੀ ਦਸਮ ਗ੍ਰੰਥ ਸਾਹਿਬ" ਜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਤੱਕ ਸ਼ਾਂਤ ਰੂਪ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਛੇਵੇਂ ਸਰੂਪ ਵਿਚ ਬੀਰ ਰਸ ਵਿਚ ਪ੍ਰਚਾਰ ਤੇ ਜੰਗ ਜੁੱਧ ਹਜ਼ੂਰ ਨੇ ਕੀਤੇ ਹਨ। ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਹਾਲ ਭਾਈ ਜੈਤਾ ਜੀ ਪਾਸੋਂ ਸੁਣ ਕੇ ਗੁਰਦੇਵ ਬੀਰ ਰਸ ਵਿਚ ਆਏ ਅਤੇ ਖ਼ਾਲਸਾ ਪੰਥ ਦੇ ਸਾਜਨ ਦੇ ਸਬੰਧ ਵਿਚ ਬੀਰ ਰਸ ਭਰਪੂਰ ਬਚਨ ਕਹੇ। ਇਸ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪਾਉਂਟਾ ਸਾਹਿਬ ਦੀ ਪਵਿੱਤ੍ਰ ਧਰਤੀ 'ਤੇ ਅਤੇ ਅਨੰਦਪੁਰ ਸਾਹਿਬ ਰਹਿੰਦਿਆਂ ਬੇਅੰਤ ਬਾਣੀ ਬੀਰ ਰਸ ਭਰਪੂਰ ਸਾਹਿਤਿਕ ਰਚਨਾ ਕੀਤੀ। ਇਸ ਸਾਹਿਤਿਕ ਰਚਨਾ ਦਾ ਨਾਮ ਹੈ, "ਸ੍ਰੀ ਦਸਮ ਗ੍ਰੰਥ ਸਾਹਿਬ" ਇਸ ਰਚਨਾ ਦਾ ਮੁਖ ਕਾਰਨ ਗੁਰਦੇਵ

ਨੇ ਦੱਸਿਆ ਹੈ ਧਰਮ ਯੁੱਧ, ਬੀਰ ਰਸ ਮਨੁੱਖਤਾ ਵਿਚ ਭਰਨਾ।

***"ਔਰ ਬਾਸਨਾ ਨਾਹਿ ਪ੍ਰਭ, ਧਰਮ ਯੁਧ ਕੈ ਚਾਇ॥***

(ਸ੍ਰੀ ਦਸਮ ਗ੍ਰੰਥ ਸਾਹਿਬ)

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਚੌਦਾਂ ਜੰਗ ਕੀਤੇ, ਦੁਸ਼ਮਣਾਂ ਨੂੰ ਤਕੜੀ ਹਾਰ ਦਿੱਤੀ। ਗੁਰੂ ਜੀ ਜਿਸ ਸਮੇਂ ਪਉਂਟਾ ਸਾਹਿਬ ਬੀਰ ਰਸ ਭਰਪੂਰ ਬਾਣੀ ਉਚਾਰਨ ਕਰ ਰਹੇ ਸਨ। ਉਸੇ ਸਮੇਂ ਭੰਗਾਣੀ ਦਾ ਯੁੱਧ ਸ਼ੁਰੂ ਹੋ ਗਿਆ, ਫੇਰ ਨਦੌਣ ਦਾ ਜੰਗ ਅਤੇ ਅਨੰਦਪੁਰ ਸਾਹਿਬ ਦੀਆਂ ਜੰਗਾਂ, ਇਨ੍ਹਾਂ ਜੰਗਾਂ ਯੁੱਧਾਂ ਦੇ ਕਠਨ ਸਮੇਂ ਵਿਚ ਹੀ ਹਜ਼ੂਰ ਸਾਹਿਤਿਕ ਰਚਨਾ ਕਰਦੇ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਪਣੀ ਉਚਾਰਨ ਕੀਤੀ ਬਾਣੀ, ਜੋ ਵੱਖ-ਵੱਖ ਵਿਸ਼ੇ, ਪ੍ਰਕਰਣ ਅਨੁਸਾਰ ਹੈ, ਉਸ ਦਾ ਨਾਮ ਹੈ ਸ੍ਰੀ ਦਸਮ ਗ੍ਰੰਥ ਸਾਹਿਬ। ਜੋ ਗੁਰਦੇਵ ਨੇ ਕਵੀਆਂ ਪਾਸੋਂ ਸਾਹਿਤਿਕ ਰਚਨਾ ਕਰਾਈ ਉਸ ਦਾ ਨਾਮ ਪਿਆ ਸੀ ਵਿਦਿਆ ਸਾਗਰ। ਇਸ "ਸ੍ਰੀ ਦਸਮ ਗ੍ਰੰਥ ਬੋਧ" ਨਾਮ ਦੀ ਪੁਸਤਕ ਵਿਚ ਦਾਸ ਨੇ "ਸ੍ਰੀ ਦਸਮ ਗ੍ਰੰਥ ਸਾਹਿਬ" ਦੇ ਸਬੰਧ ਵਿਚ ਵਿਸਥਾਰ ਸਾਹਿਤ ਨਿਰਣਾ ਕੀਤਾ ਹੈ ਅਤੇ "ਵਿਦਿਆ ਸਾਗਰ" ਦੇ ਸਬੰਧ ਵਿਚ ਵੀ ਵਿਸਥਾਰ ਸਾਹਿਤ ਕਥਨ ਕੀਤਾ ਹੈ। "ਸ੍ਰੀ ਦਸਮ ਗ੍ਰੰਥ ਬੋਧ" ਪੁਸਤਕ ਵਿਚ ਦਾਸ ਨੇ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹਨ ਵਾਲੀਆਂ ਪੰਜ ਬਾਣੀਆਂ ਵਿਚੋਂ, ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਦਾ, ਇਤਿਹਾਸਕ ਗ੍ਰੰਥਾਂ ਦੇ ਹਵਾਲੇ ਦੇ ਕੇ ਇਤਿਹਾਸਕ ਪੱਖ ਉਜਾਗਰ ਕੀਤਾ ਹੈ। ਬਾਕੀ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਾਵਿ ਕਲਾ ਕਾਵ ਰਚਨਾ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸਾਰੀ ਰਚਨਾ ਦੇ ਸਬੰਧ ਵਿਚ ਨਿਰਣਾ ਕੀਤਾ ਹੈ। ਇਸ ਸੰਬੰਧ ਵਿਚ ਵੱਖ-ਵੱਖ ਵਿਦਵਾਨਾਂ ਵਲੋਂ ਲਿਖੀਆਂ ਪੁਸਤਕਾਂ ਤਕਰੀਬਨ ੧੪-੧੫ ਜਿਨ੍ਹਾਂ ਵਿਚ 'ਸ੍ਰੀ ਦਸਮ ਗ੍ਰੰਥ ਸਾਹਿਬ' ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਿਰਤ, ਭਾਵ ਗੁਰੂ ਕੀ ਰਚਨਾਂ ਸਿੱਧ ਕੀਤਾ ਗਿਆ ਹੈ। ਉਨ੍ਹਾਂ ਵਿਚੋਂ ਪੰਨੇ ਦੇ ਕੇ ਵਿਸਥਾਰ ਸਹਿਤ ਸਾਰੀ ਜਾਣਕਾਰੀ ਦਿੱਤੀ ਗਈ ਹੈ। ਪੰਥ ਦੇ ਪ੍ਰਸਿੱਧ ਵਿਦਵਾਨਾਂ, ਲੇਖਕਾਂ ਦੀਆਂ ਪੁਸਤਕਾਂ ਵਿਚੋਂ ਧੰਨਵਾਦ ਸਾਹਿਤ ਕੁਝ ਕੁ ਹੂ-ਬ-ਹੂ ਪ੍ਰਸੰਗ ਲਏ ਗਏ ਹਨ। ਚਰਿਤ੍ਰਾਂ ਦੇ ਸੰਬੰਧ ਵਿਚ ਵੀ ਇਤਿਹਾਸਕ ਹਵਾਲੇ ਦੇ ਕੇ ਪੂਰਾ ਨਿਰਣਾ ਕੀਤਾ ਗਿਆ ਹੈ। ਭਗਉਤੀ ਪਦ ਦੇ ਅਰਥ ਅਤੇ ਇਸ ਸੰਬੰਧ ਵਿਚ ਪੰਡਤ ਕਰਤਾਰ ਸਿੰਘ ਦੀ ਰਚਨਾ "ਭਗਉਤੀ ਮੰਡਨ" ਵਿਚੋਂ ਜ਼ਿਕਰ ਕੀਤਾ ਹੈ। "ਸ੍ਰੀ ਦਸਮ ਗ੍ਰੰਥ ਬੋਧ" ਪੁਸਤਕ ਲਿਖਣ ਵਿਚ ਜਿਨ੍ਹਾਂ-ਜਿਨ੍ਹਾਂ ਨੇ ਮਦਦ ਕੀਤੀ ਅਤੇ ਜਿਨ੍ਹਾਂ ਸਤਿਕਾਰਯੋਗ ਹਸਤੀਆਂ ਨੇ ਪੁਸਤਕ ਦੇ ਆਰੰਭ ਵਿਚ ਸ਼ਬਦ ਲਿਖ ਕੇ ਦਾਸ ਨੂੰ ਨਿਵਾਜਿਆ ਹੈ। ਉਨ੍ਹਾਂ ਸਾਰਿਆਂ ਦਾ ਨਾਮ ਲੈ ਕੇ ਸਤਿਕਾਰ ਕਰਨਾ ਜ਼ਰੂਰੀ ਹੈ।

ਪਰਮ ਸਤਿਕਾਰਯੋਗ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ

ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ। ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਕਥਾ ਵਾਚਕ ਮੰਜੀ ਸਾਹਿਬ। ਸਿੰਘ ਸਾਹਿਬ ਗਿਆਨੀ ਰਵੇਲ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ। ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ। ਸਿੰਘ ਸਾਹਿਬ ਗਿਆਨੀ ਕੁਲਵੰਤ ਸਿੰਘ ਜੀ ਜਥੇਦਾਰ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ, ਨੰਦੇੜ। ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ। ਸਤਿਕਾਰਯੋਗ ਸੰਤ ਗਿ: ਹਰਨਾਮ ਸਿੰਘ ਜੀ ਮੁਖੀ ਦਮਦਮੀ ਟਕਸਾਲ, ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਿਕ, ਸੰਤ ਸਮਾਜ। ਗਿ: ਹਰਬੰਸ ਸਿੰਘ ਜੀ ਪਰੂਫ ਰੀਡਰ ਗੋਲਡਨ ਆਫਸੈਟ ਪ੍ਰੈਸ। ਉਪਰੋਕਤ ਸਾਰੀਆਂ ਸਤਿਕਾਰਯੋਗ ਹਸਤੀਆਂ ਦਾ ਦਾਸ ਦੇ ਤਰਫ਼ੋਂ ਬਹੁਤ-ਬਹੁਤ ਧੰਨਵਾਦ ਕੀਤਾ ਜਾਂਦਾ ਹੈ ਅਤੇ ਡਾਕਟਰ ਕੰਵਰ ਅਮਰਿੰਦਰ ਸਿੰਘ ਜੀ ਸਪੁੱਤਰ ਸਿੰਘ ਸਾਹਿਬ ਗਿ: ਜਸਵੰਤ ਸਿੰਘ ਜੀ ਨੇ ਪੁਸਤਕਾਂ ਲਾਇਬ੍ਰੇਰੀਆਂ, ਵਿਚੋਂ ਦਿੱਲੀ ਸ਼ਹਿਰ ਤੇ ਅੰਮ੍ਰਿਤਸਰ ਤੋਂ ਲੈ ਕੇ ਦੇਣ ਦੀ ਮਦਦ ਕੀਤੀ ਹੈ। ਇਸ ਲਈ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ। ਗਿਆਨੀ ਅਮਰਜੀਤ ਸਿੰਘ ਐਮ.ਏ. (Religion)ਕਥਾਵਾਚਕ ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ (ਸ਼੍ਰੋ: ਗੁ: ਪ੍ਰ: ਕਮੇਟੀ) ਅਤੇ ਗਿਆਨੀ ਜਸਵਿੰਦਰ ਸਿੰਘ (ਜੱਸਾ) ਨੇ ਪੁਸਤਕ ਦੀ ਸੁਧਾਈ ਕਰਨ ਵਿਚ ਮਦਦ ਕੀਤੀ ਹੈ। ਸਤਿਗੁਰੂ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਿਰਪਾ ਕਰਕੇ ਹੋਈਆਂ ਭੁੱਲਾਂ ਦੀ ਖਿਮਾ ਕਰਨ। ਆਸ ਹੈ ਗੁਰਸਿੱਖ ਸੰਗਤਾਂ ਦਾਸ ਦੀ ਤੁਛ ਬੁਧ ਨਾਲ ਕੀਤੀ ਸੇਵਾ ਪ੍ਰਵਾਨ ਕਰਨਗੀਆਂ।

ਗੁਰੂ ਪੰਥ ਦਾ ਦਾਸ<br>
ਮੱਲ ਸਿੰਘ ਗ੍ਰੰਥੀ<br>
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ<br>
ਸ੍ਰੀ ਅੰਮ੍ਰਿਤਸਰ।

☆☆☆

# ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਅੰਮ੍ਰਿਤਸਰ ਦੀ ਪਾਵਨ ਧਰਤੀ ਗੁਰਦੁਆਰਾ ਰਾਮਸਰ ਜੀ ਦੇ ਅਸਥਾਨ 'ਤੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ਕੀਤੀ ਸੀ। ਸੰਮਤ ਬਿਕ੍ਰਮੀ ੧੬੬੧, ਭਾਦਰੋਂ ਸੁਦੀ ਏਕਮ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਕੀਤਾ ਗਿਆ ਸੀ ਅਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੂੰ ਪਹਿਲਾ ਮੁੱਖ ਗ੍ਰੰਥੀ ਥਾਪਿਆ ਗਿਆ।

***ਭੀਤਰ ਕਨਾਤ ਖਾਸ ਬੈਠ ਗੁਰੂ ਸੁਖ ਰਾਸ ਉਚਰੈ ਜੁ,***
***ਗੁਰਦਾਸ ਬਾਹਰ ਲਿਖਾਵਨੈ॥ ੭੨ ॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੧੯)

***ਏਕ ਸਾਲ ਮੈਂ ਸੁਧਾਰ, ਕੀਨ ਗੁਰੂ ਗ੍ਰੰਥ ਤਯਾਰ,***
***ਸੋਲਾਂ ਸੈ ਇਕਾਹਟੇ ਵਿਚਾਰ ਬਿਨ ਦੇਰ ਹੈਂ॥ ੭੩ ॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੧੯)

***ਆਦਿ ਗੁਰ ਗ੍ਰੰਥ ਖਾਸ ਕੀਨੋ ਪ੍ਰਕਾਸ਼ ਹਰਿਮੰਦਰ ਮੈ,***
***ਸਿਖ ਰਾਸ ਭੇਟ ਤੇ ਚਢਾਵਤੇ॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੧੯)

ਇਸ ਉਪਰੰਤ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ (ਤਲਵੰਡੀ ਸਾਬੋ ਕੀ) ਜ਼ਿਲ੍ਹਾ ਬਠਿੰਡਾ ਵਿਖੇ ਸ਼ਹੀਦ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਵਾਇਆ ਸੀ ਅਤੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਨਾਲ ਲਿਖਵਾਈ ਸੀ।

***ਮਨੀ ਸਿੰਘ ਕੌ ਲਿਖਨ ਬਿਠਾਯੋ।***
***ਨਿਤ ਦੁਇ ਪਹਿਰ ਸੰਕੇਤ ਠਰਾਯੋ।***
***ਸਤਿਗੁਰ ਗਏ ਉਚਾਰਤ ਜੈਸੇ।***
***ਬਾਨੀ ਲਿਖੀ ਸਿਖ ਤਿਹ ਤੈਸੇ॥ ੫੫ ॥***

*ਪੂਰਨ ਤੂਰਨ ਕਈ ਮਾਸ ਮੈ।*
*ਆਦਿ ਗ੍ਰੰਥ ਕਿਯ ਤਯਾਰ ਤਾਸ ਮੈ॥ ੫੬॥*

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੬੮)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਪਾਵਨ ਸਰੂਪ ਨੂੰ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਜੀ ਵਿਖੇ, ਗੁਰਗੱਦੀ ਦਿੱਤੀ ਸੀ।

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥*
*ਸਭਿ ਸਿਖਨ ਕੌ ਹੁਕਮ ਹੈ, ਗੁਰੂ ਮਾਨੀਯੌ ਗ੍ਰੰਥ॥ ੯੦॥*
*ਗੁਰੂ ਗ੍ਰੰਥ ਜੀ ਮਾਨਯੌ ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੌ ਮਿਲਬੋ ਚਹੈ, ਖੋਜ ਸਬਦ ਮੈ ਲੇਹ॥ ੯੧॥*

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੭੧)

ਇਹ ਅਟੱਲ ਸਚਿਆਈ ਹੈ ਕਿ ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿੱਤੀ ਗਈ ਹੈ। ਇਸ ਕਰਕੇ ਦਸਾਂ ਪਾਤਸ਼ਾਹੀਆਂ ਦੇ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਵਣ ਤੋਂ ਮਗਰੋਂ ਸਮੁੱਚੀ ਮਨੁੱਖਤਾ ਦੇ ਸੱਚੇ ਗੁਰੂ ਹਨ। ਭਾਵਨਾ ਵਾਲਾ ਹਰ ਗੁਰਸਿੱਖ ਮਾਈ ਭਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚਾ ਗੁਰੂ, ਜਗਤ ਗੁਰੂ ਜਾਣ ਕੇ ਮੱਥਾ ਟੇਕਦਾ ਹੈ ਅਤੇ ਦਰਸ਼ਨ ਕਰਕੇ ਆਪਣਾ ਜੀਵਨ ਸਫਲਾ ਕਰਦਾ ਹੈ। ਇਸ ਉਪਰੰਤ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਪਣੀ ਉਚਾਰਨ ਕੀਤੀ ਪਾਵਣ ਬਾਣੀ ਦੇ ਸਬੰਧ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

*ਨਿਜ ਬਾਨੀ ਗੁਰੁ ਦਸਮ ਜੁ ਰਚੀ।*
*ਸਰਸ ਸੁਜਾਤਿ ਸੁਬ੍ਰਿੱਤਨ ਜਰੀ।*
*ਜਮਕ ਦਮਕ ਭੂਸ਼ਨ ਯੁਤ ਭੂਸ਼ਤ।*
*ਕਾਬਯ ਕੋਸ਼ ਅਨਸਾਰ ਅਦੂਸਤ॥ ੭੧॥*
*ਬਯੰਗ ਲੱਛਨਾ ਧੁਨੀ ਅਪਾਰੇ।*
*ਉਕਤ ਜੁਕਤਿ ਰਸ ਰਾਸਿ ਉਦਾਰੇ।*
*ਦਸਮ ਗੁਰੂ ਕੇ ਗ੍ਰੰਥ ਮਝਾਰੀ।*
*ਵਾਹਿ ਬਾਨੀ ਹੈ ਲੇਹੁ ਨਿਹਾਰੀ॥ ੭੨॥*

(ਸ੍ਰੀ ਗੁਰੁ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੬੮)

ਮਹਿਮਾ ਪ੍ਰਕਾਸ਼ ਅੰਦਰ ਬਾਬਾ ਸਰੂਪ ਦਾਸ ਜੀ ਭੱਲਾ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਦੇ ਸਬੰਧ ਵਿਚ ਲਿਖਦੇ ਹਨ :-

***ਚੌਬੀਸ ਅਵਤਾਰ ਕੀ ਭਾਖਾ ਕੀਨਾ।***
***ਚਾਰ ਸੈ ਚਾਰ ਚਲਿਤ੍ਰ ਨਵੀਨਾ।***
***ਭਾਖਾ ਬਨਾਇ ਪ੍ਰਭ ਸ੍ਰਵਨ ਕਰਾਈ।***
***ਭਏ ਪ੍ਰਸੰਨ ਸਤਿਗੁਰ ਮਨ ਭਾਈ॥ ੮ ॥***

Da

(1

(ਮਹਿਮਾ ਪ੍ਰਕਾਸ਼ ਭਾਗ ਦੂਜਾ, ਖੰਡ ੨, ਪੰਨਾ ੭੬੯)

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੀ ਬਾਣੀ ਉਚਾਰਨ ਦੇ ਸਬੰਧ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ :-

***ਸਤਿਗੁਰ ਸ੍ਰੀ ਮੁਖ ਕਹਿਓ ਬਿਖਾਨ।***
***ਮੈ ਭਾਖਾ ਰਚੀ ਪੜ੍ਹੇ ਸੁਗਮ ਸੁਜਾਨ।***
***ਪੜ੍ਹਤੇ ਸਹੰਸਕ੍ਰਿਤ ਮਨ ਉਕਤਾਇ।***
***ਭਾਖਾ ਪੜ੍ਹਤ ਚਿਤ ਲਗਾਇ॥ ੧੦ ॥***

(ਮਹਿਮਾ ਪ੍ਰਕਾਸ਼ ਭਾਗ ਦੂਜਾ, ਖੰਡ ੨, ਪੰਨਾ ੭੬੯)

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਉਚਾਰਨ ਕੀਤੀ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਬੰਧ ਵਿਚ ਭਾਈ ਕੇਸਰ ਸਿੰਘ ਜੀ ਲਿਖਦੇ ਹਨ :-

***ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸਾਹ ਕੇ ਧਾਮ।***
***ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।***
***ਸਾਹਿਬ ਨੂੰ ਸੀ ਪਿਆਰਾ ਅਪਣੀ ਹੱਥੀਂ ਲਿਖਿਆ ਤੇ ਖਿਡਾਇਆ।***
***ਸਿੱਖਾਂ ਕੀਤੀ ਅਰਦਾਸ ਜੀ ! ਨਾਲਿ ਚਾਹੀਏ ਮਿਲਾਇਆ॥੨੨੩॥***
***ਬਚਨ ਕੀਤਾ, ਗ੍ਰੰਥ ਹੈ ਉਹ, ਇਹ ਅਸਾਡੀ ਹੈ ਖੇਡ।***
***ਨਾਲਿ ਨ ਮਿਲਾਇਆ, ਆਹਾ ਪਿਆਰਾ, ਕਉਨ ਜਾਨਹਿ ਭੇਦ॥ ੨੨੪ ॥***

(ਬੰਸਾਵਲੀ ਨਾਮਾ, ਚਰਣ ੧੪ ਹੱਥ ਲਿਖਤ ਖਰੜਾ,
ਪੁਸਤਕ ਦਸਮ ਗ੍ਰੰਥ ਦਰਸ਼ਨ ਵਿਚੋਂ, ਪੰਨਾ ੨੫)

ਭਾਈ ਕੇਸਰ ਸਿੰਘ ਜੀ ਦੇ ਇਸ ਕਥਨ ਅਨੁਸਾਰ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਾਵਨ ਬਾਣੀ ਸੰਮਤ ੧੭੫੫ ਬਿਕ੍ਰਮੀ ਵਿਚ ਗੁਰੂ ਜੀ ਦੀ ਹਜ਼ੂਰੀ ਵਿਚ ਹੀ ਲਿਖ ਕੇ ਇਕ ਗ੍ਰੰਥ ਦੇ ਰੂਪ ਵਿਚ ਜਿਲਦ ਤਿਆਰ ਹੋ ਗਈ ਸੀ। ਇਸ ਸਮੇਂ ਸ਼ਹੀਦ ਭਾਈ ਮਨੀ

ਸਿੰਘ ਜੀ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹਜ਼ੂਰੀ ਵਿਚ ਹੀ ਰਹਿੰਦੇ ਹੋਏ ਲਿਖਣ ਲਿਖਾਉਣ ਦੀ ਸੇਵਾ ਕਰ ਰਹੇ ਸਨ :—

***ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ,***
***ਲਿਖੇ ਲਿਖਾਏ ਪੋਥੀਆ, ਮਨ ਮਹਿਂ ਬਹੁ ਉਤਸਾਹ॥ ੪੦॥***

(ਸ਼ਹੀਦ ਬਿਲਾਸ, ਸੇਵਾ ਸਿੰਘ, ਪੁਸਤਕ ਦਸਮ ਗ੍ਰੰਥ ਦਰਸ਼ਨ ਪੰਨਾ ੨੫)

ਗੁਰ-ਇਤਿਹਾਸ ਦੇ ਕਥਨ ਅਨੁਸਾਰ ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਅਨੰਦਪੁਰ ਸਾਹਿਬ ਛੱਡਿਆ ਹੈ, ਉਸ ਸਮੇਂ ਇਹ ਪਾਵਨ ਬਾਣੀ ਦਸਮ ਪਾਤਸ਼ਾਹ ਜੀ ਦੀ ਰਚਨਾ ਅਤੇ ਹੋਰ ਬਹੁਤ ਸਾਰੇ ਗ੍ਰੰਥਾਂ ਦੇ ਉਲੱਥੇ ਕਰਾਏ ਹੋਏ ਗ੍ਰੰਥ, ਜਿਨ੍ਹਾਂ ਦੇ ਨਾਮ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪ੍ਰੰਥ ਪ੍ਰਕਾਸ਼ ਅੰਦਰ ਵਿਸਥਾਰ ਸਹਿਤ ਦਿੱਤੇ ਹਨ। ਹੋਰ ਵੀ ਬਹੁਤ ਸਾਰਾ ਕੀਮਤੀ ਖ਼ਜ਼ਾਨਾ ਕੁਝ ਲੁਟਿਆ ਗਿਆ ਸੀ ਅਤੇ ਕੁਝ ਸਰਸਾ ਦੀ ਭੇਟ ਚੜ੍ਹ ਗਿਆ ਸੀ। ਬਾਕੀ ਕੁਝ ਵੱਖ-ਵੱਖ ਸਿੱਖਾਂ ਦੇ ਹੱਥ ਆਇਆ ਇਤਿਹਾਸ ਨੇ ਦਸਿਆ ਹੈ :—

***ਅਨੰਦ ਪੁਰਿ ਤੇਂ ਨਿਕਸੇ ਜਬੈ।***
***ਲੂਟੇ ਗਏ ਰੋਪੜ ਢਿਗ ਤਬੈ।***
***ਕੁਝ ਪਹਾੜੀਅਨ ਕੇ ਕਰ ਆਏ।***
***ਕੁਛ ਤੁਰਕਨ ਲੈ ਨਦੀ ਬਹਾਏ॥ ੭੮॥***
***ਜੋ ਕਿਤ ਕਿਤ ਸਿਖਨ ਕੇ ਪਾਸੀ।***
***ਰਹਿਗੇ ਥੇ ਪਿਖੀਅਤ ਸੋ ਖਾਸੀ।***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੬੯)

ਸ਼ਹੀਦ ਭਾਈ ਮਨੀ ਸਿੰਘ ਜੀ ਉਮਰ ਭਰ ਦਸਮੇਸ਼ ਗੁਰੂ ਜੀ ਦੀ ਹਜ਼ੂਰੀ ਵਿਚ ਰਹੇ ਅਤੇ ਲਿਖਣ ਲਿਖਾਉਣ ਦਾ ਕੰਮ ਭੀ ਕਰਦੇ ਰਹੇ ਹਨ। ਇਸ ਕਰਕੇ ਉਨ੍ਹਾਂ ਨੂੰ ਪੂਰੀ ਜਾਣਕਾਰੀ ਸੀ ਕਿ ਕਿਹੜੀ ਕਿਹੜੀ ਰਚਨਾ ਗੁਰੂ ਸਾਹਿਬ ਜੀ ਦੀ ਆਪਣੀ ਹੈ ਤੇ ਕਿਹੜੀ ਦਰਬਾਰੀ ਕਵੀਆਂ ਦੀ ਹੈ। ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੋਤੀ ਜੋਤ ਸਮਾਵਣ ਉਪਰੰਤ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਰਚਨਾ ਵੱਖ-ਵੱਖ ਥਾਂ ਖਿਲਰੀ ਵੇਖੀ, ਤਾਂ ਜਗਤ ਮਾਤਾ ਸੁੰਦਰ ਕੌਰ ਜੀ ਦੀ ਪ੍ਰੇਰਨਾ ਨਾਲ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸਾਰੀਆਂ ਗੁਰ-ਰਚਨਾਵਾਂ ਨੂੰ ਇਕੱਠਿਆਂ ਕਰਕੇ ਗੁਰਦੇਵ ਦੀ ਪਾਵਨ ਬਾਣੀ ਨੂੰ ਦਸਮ ਗ੍ਰੰਥ ਦੇ ਰੂਪ ਵਿਚ ਤਿਆਰ ਕੀਤਾ, ਜਿਸ ਦਾ ਜ਼ਿਕਰ ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਇਸ ਤਰ੍ਹਾਂ ਕੀਤਾ ਹੈ :—

*ਵੀਹ ਪੁਸਤਕ ਫਿਰ ਕਰਿ ਇਕ ਠੌਰੈ।*
*ਵੀਹ ਮਨੀ ਸਿੰਘ ਬਾਂਧੀ ਗੌਰੈ॥ ੭੯॥*
*ਜੋ ਅਬਿ ਗ੍ਰੰਥ ਦਸਮ ਗੁਰੁ ਕੇਰਾ।*
*ਕਹਿਲਾਵਤ ਮਧ ਪੰਥ ਉਚੇਰਾ।*
*ਸਤ੍ਰਾਂ ਸੈ ਅਠੱਤ੍ਰੇ ਸਾਲੈ।*
*ਰਚੀ ਬੀੜ ਇਸ ਕੇਰ ਬਿਸਾਲੈ॥ ੮੦॥*
*ਤਾ ਕਾ ਭੋਗ ਹਕਾਯਤ ਪਰ ਹੈ।*
*ਜਾਨਤ ਸਿੱਖ ਗੁਰੂ ਕੇ ਬਰ ਹੈ।*

(ਸ੍ਰੀ ਗੁਰ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੬੮)

ਸ੍ਰੀ ਦਸਮ ਗ੍ਰੰਥ ਜੀ ਦੀ ਪਹਿਲੀ ਬੀੜ ਲਿਖ ਕੇ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਤਿਆਰ ਕਰਵਾਈ ਸੀ। ਇਸ ਉਪਰੰਤ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਦੂਸਰੀ ਬੀੜ ਸ੍ਰੀ ਦਸਮ ਗ੍ਰੰਥ ਜੀ ਦੀ ਲਿਖ ਕੇ ਤਿਆਰ ਕਰਵਾਈ ਸੀ, ਜਿਸ ਦਾ ਜ਼ਿਕਰ ਇਸ ਪ੍ਰਕਾਰ ਆਇਆ ਹੈ :—

*ਯਾਂਤੇ ਦੀਪ ਸਿੰਘ ਸ਼ਹੀਦੈ।*
*ਦੁਤੀ ਬੀੜ ਪੁਨ ਰਚੀ ਮਹੀਦੈ।*
*ਅਠਾਰਾਂ ਸੈ ਚਾਰ ਮਝਾਰੇ।*
*ਅੰਤ ਕਬਿੱਤ ਸਵੈਟਕ ਧਾਰੇ॥ ੮੨॥*
*ਛੱਕੇ ਆਦਿਕ ਬਾਨੀ ਔਰੈ।*
*ਲਿਖੀ ਤਾਂਹਿ ਤਿਸ ਮਾਂਹਿ ਸਗੌਰੈ।*
*ਤੀਸਰ ਬੀੜ ਔਰ ਭੀ ਆਹੀ।*
*ਪਟਨੇ ਸੁੱਖਾ ਸਿੰਘ ਰਚਾਈ॥ ੮੩॥*

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੬੮)

ਇਸ ਪ੍ਰਕਾਰ ਸ੍ਰੀ ਦਸਮ ਗ੍ਰੰਥ ਦੀਆਂ ਤਿੰਨ ਬੀੜਾਂ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਕੀਤਾ ਹੈ :—

*ਦਸਮ ਗੁਰੂ ਕੇ ਗ੍ਰੰਥ ਕੀ, ਤੀਨ ਬੀੜ ਤ੍ਰੈ ਭਾਂਤਿ।*
*ਪ੍ਰਗਟ ਸਭਿ ਠਾ ਪੇਖੀਅਤ, ਅਬਿ ਜਗ ਮੈਂ ਬਖਯਾਤ॥ ੮੯॥*

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੬੮)

ਜਿਸ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੇ, ਗੁਰੂ ਕਲਗੀਧਰ ਜੀ ਦੀ ਹਜ਼ੂਰੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਹੁਕਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੇ ਲਿਖਣ ਦੀ ਸੇਵਾ ਕੀਤੀ ਸੀ, ਉਨ੍ਹਾਂ ਮਹਾਨ ਸੂਰਬੀਰ ਯੋਧੇ, ਕਰਨੀ ਕਥਨੀ ਦੇ ਪੂਰੇ, ਸ਼ਹੀਦ ਭਾਈ ਮਨੀ ਸਿੰਘ ਜੀ ਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਤਿਆਰ ਕੀਤੀਆਂ ਸਨ। ਹੁਣ ਸ੍ਰੀ ਦਸਮ ਗ੍ਰੰਥ ਤੇ ਖ਼ਾਲਸਾ ਪੰਥ ਦੇ ਸਬੰਧ ਵਿਚ ਵਿਚਾਰ ਕਰਨੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਰਾਹੀਂ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ।



# ਸ੍ਰੀ ਦਸਮ ਗ੍ਰੰਥ ਤੇ ਖ਼ਾਲਸਾ ਪੰਥ

Dasa

(16

ੴ ਵਾਹਿਗੁਰੂ ਜੀ ਕੀ ਫਤੇ ਹੈ॥

ਸ੍ਰੀ ਮੁਖਵਾਕ ਪਾਤਸ਼ਾਹੀ ੧੦ ॥ ਸਵੈਯਾ॥

*ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ॥ ੧॥*

(ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਅੰਗ ੭੧੨)

ਚੋਜੀ ਪ੍ਰੀਤਮ, ਸਰਬੰਸ ਦਾਨੀ, ਅੰਮ੍ਰਿਤ ਦੇ ਦਾਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਸਮੇਂ ਸੰਨ ੧੬੯੯ ਦੀ ਵਿਸਾਖੀ ਵਾਲੇ ਦਿਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੀ ਪਵਿੱਤ੍ਰ ਧਰਤੀ 'ਤੇ ਖ਼ਾਲਸਾ ਪੰਥ ਦੀ ਸਾਜਨਾ ਕਰਨ ਸਮੇਂ, ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਸੀ, ਉਸ ਸਮੇਂ ਹਜ਼ੂਰ ਨੇ ਪੰਜ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਤਿਆਰ ਕੀਤਾ ਸੀ। ਪਹਿਲੀ ਬਾਣੀ ਸ੍ਰੀ ਜਪੁ ਜੀ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਪੜ੍ਹੀ ਸੀ। ਦੂਸਰੀ ਬਾਣੀ ਸ੍ਰੀ ਜਾਪੁ ਸਾਹਿਬ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਹੈ, ਦਸਮ ਪਾਤਸ਼ਾਹ ਜੀ ਨੇ ਇਹ ਦੂਜੇ ਨੰਬਰ 'ਤੇ ਪੜ੍ਹੀ ਸੀ। ਤੀਸਰੀ ਬਾਣੀ ੧੦ ਸਵੱਯੇ (ਸ੍ਰਾਵਗ ਸੁਧ ਵਾਲੇ) ਪੜ੍ਹੇ ਸਨ। ਇਹ ਦਸਮ ਗ੍ਰੰਥ ਸਾਹਿਬ ਜੀ ਅੰਦਰ ਅੰਗ ੧੩ ਤੋਂ ਆਰੰਭ ਹੋ ਕੇ ਅੰਗ ੧੫ 'ਤੇ ਸਮਾਪਤ ਹੁੰਦੇ ਹਨ।

ਚੌਥੀ ਬਾਣੀ, ਬੇਨਤੀ ਚੌਪਈ ਸਾਹਿਬ (ਹਮਰੀ ਕਰੋ ਹਾਥ ਦੈ ਰੱਛਾ॥) ਪੜ੍ਹੀ ਸੀ। ਇਹ ਪਾਵਨ ਬਾਣੀ ਦਸਮ ਗ੍ਰੰਥ ਸਾਹਿਬ ਜੀ ਦੇ ਅੰਗ ੧੩੮੬ ਤੋਂ ਆਰੰਭ ਹੋ ਕੇ ੧੩੮੮ 'ਤੇ ਸਮਾਪਤ ਹੁੰਦੀ ਹੈ ਅਤੇ ਇਹ ਬਾਣੀ 'ਚਰਿਤ੍ਰੋ ਪਖਿਆਨ' ਦੀ ਸਮਾਪਤੀ 'ਤੇ ਅੰਕਿਤ ਹੈ।

ਪੰਜਵੀਂ ਬਾਣੀ ਅਨੰਦੁ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੯੧੭ 'ਤੇ ਅੰਕਿਤ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਸੀ। ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਸੀ ਅਤੇ ਫੇਰ ਪੰਜ ਪਿਆਰਿਆਂ ਨੇ ਇਹ ਹੀ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੇ

ਜਗਤ-ਮਾਤਾਵਾਂ ਅਤੇ ਗੁਰੂ ਕੇ ਸਾਹਿਬਜ਼ਾਦਿਆਂ ਨੂੰ ਸਮੇਤ ਸੰਗਤਾਂ ਦੇ ਅੰਮ੍ਰਿਤ ਛਕਾਇਆ ਸੀ। ਕਲਗੀਧਰ ਦਸਮੇਸ਼ ਪਿਤਾ ਜੀ ਦੀ ਚਲਾਈ ਮਰਯਾਦਾ ਅਨੁਸਾਰ ਹੁਣ ਵੀ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਨ ਸਮੇਂ "ਸਿੱਖ ਰਹਿਤ ਮਰਯਾਦਾ" ਦੇ ਪੰਨਾ ੨੮-੨੯ ਅਨੁਸਾਰ ਇਹ ਪੰਜ ਬਾਣੀਆਂ ਪੜ੍ਹਦੇ ਹਨ। ਜਪੁ, ਜਾਪੁ, ੧੦ ਸਵੱਯੇ (ਸ੍ਰਾਵਗ ਸੁਧ ਵਾਲੇ), ਬੇਨਤੀ ਚੌਪਈ ਹਮਰੀ ਕਰੋ ਹਾਥ ਦੇ ਰੱਛਾ॥ ਅਤੇ ਸੰਪੂਰਨ ਅਨੰਦ ਸਾਹਿਬ।

ਇਨ੍ਹਾਂ ਪੰਜ ਬਾਣੀਆਂ ਵਿਚ ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀਆਂ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ ਪੜ੍ਹੀਆਂ ਜਾਂਦੀਆਂ ਹਨ।

ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਪਿਆਰੇ ਜੋ ਅਰਦਾਸ ਕਰਦੇ ਹਨ, ਉਹ ਸਿੱਖ ਰਹਿਤ ਮਰਯਾਦਾ ਦੇ ਪੰਨਾ ੧੦ 'ਤੇ ਅੰਕਿਤ ਹੈ। ਇਸ ਅਰਦਾਸ ਦੀ ਪਹਿਲੀ ਪਉੜੀ :-

ੴ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥
ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ॥੧੦॥
***ਪ੍ਰਿਥਮ ਭਗੌਤੀ ਸਿਮਰਿ ਕੈ***

ਤੋਂ ਲੈ ਕੇ :-

***ਘਰ ਨਉ ਨਿਧਿ ਆਵੈ ਧਾਇ॥***
***ਸਭ ਥਾਈਂ ਹੋਇ ਸਹਾਇ॥ ੧॥***

ਤੱਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਹੈ, ਜੋ ਦਸਮ ਗ੍ਰੰਥ ਸਾਹਿਬ ਦੇ ਅੰਗ ੧੧੯ 'ਤੇ ਅੰਕਿਤ ਹੈ।

ਗੁਰ-ਇਤਿਹਾਸ ਅੰਦਰ ਖ਼ਾਲਸਾ ਪੰਥ ਦੀ ਸਾਜਨਾ ਕਰਨ ਦੇ ਸਬੰਧ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

***"ਚੌਪਈ— ਸੱਤ੍ਰਾਂ ਸਏ ਛਿਪੰਜੇ ਸਾਲੈਂ।***
***ਬੈਸਾਖੀ ਸੰਕ੍ਰਾਂਤਿ ਨਿਹਾਲੈਂ।***
***ਤਿਸ ਦਿਨ ਸਤਿਗੁਰੁ ਸਭਾ ਮਝਾਰੀ।***
***ਰਾਜਤ ਬਾਸਵ ਸਮ ਸੁਖਕਾਰੀ॥ ੫੬॥***
***ਮਾਖੋਵਾਲ ਅਨੰਦਪੁਰ ਜਹਾਂ।***
***ਕਰਤ ਨਿਵਾਸ ਸ੍ਰੀ ਗੁਰ ਤਹਾਂ।***

***ਦੇਸ ਦੇਸ ਕੀ ਸੰਗਤ ਭਾਰੀ।***
***ਜੁਰੀ ਗੁਰੂ ਢਿਗ ਆਨਿ ਅਪਾਰੀ॥ ੫੭॥***
***ਧਾਮ ਕੇਸਗੜ੍ਹ ਅਧਿਕ ਸੁਹਾਵਨ।***
***ਅਬਿ ਲੌ ਜਹਿਂ ਨਰ ਮਾਥ ਝੁਕਾਵਨ।***
***ਪਾਂਚ ਸਿੱਖ ਤਬਿ ਗੁਰੂ ਬੁਲਾਏ।***
***ਜੋ ਪਹਿਲੇ ਥੇ ਗੁਰੂ ਅਜ਼ਮਾਏ॥ ੫੮॥***
***ਪੂਰਬ ਸਿਦਕ ਸੁਨਾਏ ਜਿਨ ਕੇ।***
***ਨਾਮ ਭਲੇ ਸੁਨ ਲਿਹੁ ਅਬਿ ਤਿਨ ਕੇ।***
***ਦਯਾ ਸਿੰਘ ਇਕ ਖੱਤ੍ਰੀ ਜਾਤੀ।***
***ਧਰਮ ਸਿੰਘ ਵਰ ਜੱਟ ਬਖਯਾਤੀ॥੫੯॥***
***ਮੁਹਕਮ ਸਿੰਘ ਤੀਸਰੋ ਛੀਪਾ।***
***ਨਾਈ ਸਾਹਿਬ ਸਿੰਘ ਗੁਨੀਪਾ।***
***ਪੰਚਮ ਹਿੰਮਤ ਸਿੰਘ ਕਹਾਰੈ॥ ੬੦॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੧੫੭੪)

***ਜਪੁ ਜੀ ਔ ਜਾਪੁ ਜੀ ਕੌ,***
***ਦਸਵੂੰ ਸ੍ਵੈਯੇ ਪੁਨ ਚੌਪਈ ਅਲਾਇ ਕੈ।***
***ਆਨੰਦ ਉਚਾਰ ਅਰਦਾਸ ਕਰਿ ਕੈ ਸੁਧਾਰ,***
***ਅੰਮ੍ਰਿਤ ਤਿਆਰ ਗੁਰੂ ਐਸ ਬਿਧਿ ਕੀਨੋਂ ਹੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੧੫੭੫)

ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜਿਸ ਸਮੇਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ (ਨੰਦੇੜ) ਦੀ ਧਰਤੀ ਤੋਂ ਬੰਦਾ ਸਿੰਘ ਬਹਾਦਰ (ਗੁਰਬਖਸ਼ ਸਿੰਘ) ਨੂੰ ਪੰਜਾਬ ਵੱਲ ਭੇਜਿਆ ਸੀ ਤਾਂ ਉਸ ਸਮੇਂ ਇਸ ਨਾਲ ਪੰਜ ਸਿੱਖ ਮੁੱਖੀ ਭੇਜੇ ਸਨ। ਇਨ੍ਹਾਂ ਪੰਜਾਂ ਵਿਚ ਇਕ ਬਾਬਾ ਬਿਨੋਦ ਸਿੰਘ ਜੀ ਦਾ ਨਾਮ ਆਉਂਦਾ ਹੈ। ਇਹ ਬਾਬਾ ਬਿਨੋਦ ਸਿੰਘ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬੰਸ ਵਿਚੋਂ ਸਨ। ਇਨ੍ਹਾਂ ਨੇ ਨਾਨਕਸ਼ਾਹੀ ਸੰਮਤ ੨੪੦ ਵਿਚ ਸੰਖੇਪ ਰੂਪ ਵਿਚ ਦਸ ਗੁਰੂ ਸਾਹਿਬਾਨਾਂ ਦਾ ਇਤਿਹਾਸ ਲਿਖਿਆ ਸੀ, ਜਿਸ ਦਾ ਨਾਮ ਹੈ "ਗੁਰ ਪੁਰ ਪ੍ਰਕਾਸ਼"। ਇਸ ਇਤਿਹਾਸ ਨੂੰ ਕਵਿ ਸੰਤ ਰੇਣ ਪ੍ਰੇਮ ਸਿੰਘ ਜੀ, ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬੰਸ ਵਿਚੋਂ ਹੀ ਸਨ, ਇਨ੍ਹਾਂ ਨੇ ਛੰਦਾ ਬੰਦੀ ਦੇ ਰੂਪ ਵਿਚ ਵਿਸਥਾਰ ਸਹਿਤ ਲਿਖਿਆ ਹੈ। ਇਸ ਗ੍ਰੰਥ ਅੰਦਰ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦਾ

ਜ਼ਿਕਰ ਇਸ ਤਰ੍ਹਾਂ ਆਇਆ ਹੈ :-

*ਪੰਚਨ ਕੌ ਕਰ ਖਰੇ ਕ੍ਰਿਪਾਲਾ।*
*ਕਰਯੌ ਵਾਹਿਗੁਰੂ ਕਰੌ ਰਸਾਲਾ।*
*ਰਰਨ ਲਗੇ ਗੁਰ ਕੌ ਕਰ ਧਯਾਨ।*
*ਗੁਰ ਜੁਗ ਖੰਡ ਲੇ ਪਾਨ॥ ੧੭॥*
*ਬਾਸਨ ਸਾਰ ਸਰਲ ਭ੍ਰਮਾਯੋ।*
*ਲੋਚਨ ਤਾਰ ਅੰਭ ਮਹਿੰ ਲਾਯੋ।*
*ਜਲ ਤੇ ਅੰਮ੍ਰਿਤ ਕਰਬੇ ਕਾਰਨ।*
*ਪ੍ਰਿਥਮਹਿੰ ਸ੍ਰੀ ਜਪੁ ਕੀਨ ਉਚਾਰਨ॥ ੧੮॥*
*ਜਾਪ ਪਾਠ ਕਰ ਸ੍ਰੀ ਮੁਖ ਸਾਰੇ।*
*ਪੁਨਹਿ ਚੁਪਾਈ ਕੀਨ ਉਚਾਰੇ।*
*ਅਸ ਪ੍ਰਯੰਤ ਪਠ ਗਾਇ ਸਵੱਯੇ।*
*ਸ੍ਰਾਵਗ ਸੁੱਧ ਅਖਲ ਦਸ ਕਹੀਯੇ॥ ੧੯॥*
*ਪੁਨਹਿ ਅਨੰਦ ਸਾਹਿਬ ਪਠ ਲੀਨ।*
*ਜਿਹ ਤੇ ਭਾ ਅਨੰਦ ਅਤ ਪੀਨ।*
*ਗਿਰਾ ਪੰਚ ਅਸ ਪਾਠ ਕਰਾਇ।*
*ਪੁਨਹਿ ਬੇਨਤੀ ਨੀਕ ਸੁਧਾਇ॥ ੨੦॥*
*ਸ੍ਰੀ ਭਗਵੰਤ ਨਵੌਂ ਗੁਰ ਸਾਰੇ।*
*ਕ੍ਰਿਪਾ ਆਪ ਤੇ ਸੁਧਾ ਤਿਆਰੇ।*
*ਛਕਹਿ ਪੰਥ ਤੁਹਿ ਦਿਹੁ ਨਿਜ ਰੰਗਾ।*
*ਪੁਨ ਦਸਮੇ ਗੁਰ ਧਾਰ ਉਮੰਗਾ॥ ੨੧॥*

(ਗੁਰ ਪੁਰ ਪ੍ਰਕਾਸ਼, ਪੰਨਾ ੧੬੫੮)

*ਅਸ ਬਿਧ ਪੰਚ ਬੇਰ ਮੁਖ ਪਾਯੋ।*
*ਨੈਨਨ ਮਹਿੰ ਛੱਟੇ ਪੰਜ ਲਾਯੋ।*
*ਪੰਚ ਬੇਰ ਕੇਸਨ ਮਹਿੰ ਡਾਰਾ।*
*ਫਤਹ ਦੁਵੱਲੀ ਕੀਨ ਉਚਾਰਾ॥ ੩੧॥*

(ਗੁਰ ਪੁਰ ਪ੍ਰਕਾਸ਼, ਪੰਨਾ ੧੬੫੯)

ਸਿੱਖ ਰਹਿਤ ਮਰਯਾਦਾ ਦੇ ਪੰਨਾ ੨੯ ਅਨੁਸਾਰ, ਅੰਮ੍ਰਿਤ ਦਾ ਬਾਟਾ ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਇਹ ਹਨ : ਜਪੁ, ਜਾਪੁ, ੧੦ ਸਵੱਯੇ (ਸ੍ਰਾਵਗ ਸੁਧ, ਵਾਲੇ) ਬੇਨਤੀ ਚੌਪਈ (ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸਟ ਦੋਖ ਤੇ ਲੇਹੁ ਬਚਾਈ' ਤੱਕ, ਅਨੰਦੁ ਸਾਹਿਬ। ਜਪੁ ਤੇ ਅਨੰਦੁ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਇਹ ਦੋ ਬਾਣੀਆਂ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀਆਂ ਜਾਂਦੀਆਂ ਹਨ ਅਤੇ ਜਾਪੁ ਸਾਹਿਬ, ੧੦ ਸਵੱਯੇ ਤੇ ਚੌਪਈ ਸਾਹਿਬ ਇਹ ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਦੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ, ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀਆਂ ਜਾਂਦੀਆਂ ਹਨ।

ਸੰਨ ੧੬੯੯ ਦੀ ਵਿਸਾਖੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਕਰਨ ਦਾ ਜ਼ਿਕਰ ਪੰਥ ਦੇ ਪ੍ਰਸਿੱਧ ਵਿਦਵਾਨਾਂ ਨੇ ਇਸ ਤਰ੍ਹਾਂ ਕੀਤਾ ਹੈ : ਪ੍ਰਿੰਸੀਪਲ ਸਤਬੀਰ ਸਿੰਘ ਜੀ ਪ੍ਰਸਿੱਧ ਲੇਖਕ ਆਪਣੀ ਪੁਸਤਕ, "ਪੁਰਖ ਭਗਵੰਤ" (ਜੀਵਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਪੰਨਾ ੧੪੦ 'ਤੇ ਲਿਖਦੇ ਹਨ ਕਿ ਸਤਲੁਜ ਦੇ ਜਲ ਨੂੰ ਬਾਟੇ ਵਿਚ ਪਾ ਕੇ ਪੰਜ ਬਾਣੀਆਂ ਜਪੁ ਜੀ, ਜਾਪੁ ਸਾਹਿਬ, ਸੁਧਾ ਸਵੱਈਏ, ਬੇਨਤੀ ਚੌਪਈ ਅਤੇ ਅਨੰਦੁ ਸਾਹਿਬ ਪੜ੍ਹਿਆ।'

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪੁਸਤਕ ਦੇ ਪੰਨਾ ੧੧੪ 'ਤੇ ਲਿਖਦੇ ਹਨ ਕਿ ਹਜ਼ੂਰ ਨੇ ਲੋਹੇ ਦੇ ਇਕ ਬਾਟੇ ਵਿਚ ਜਲ ਤੇ ਪਤਾਸੇ ਪਾ ਕੇ ਜਪੁ, ਜਾਪੁ, ਸਵੱਈਏ, ਚੌਪਈ, ਅਨੰਦ, ਇਹਨਾਂ ਪੰਜਾਂ ਬਾਣੀਆਂ ਦਾ ਪਾਠ ਕਰਕੇ "ਅੰਮ੍ਰਿਤ" ਤਿਆਰ ਕੀਤਾ।

ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਪੰਜ ਬਾਣੀਆਂ, ਜਿਨ੍ਹਾਂ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਪਾਠ ਕੀਤਾ ਜਾਂਦਾ ਹੈ—ਉਹ ਹਨ-ਜਪੁ ਸਾਹਿਬ, ਜਾਪੁ ਸਾਹਿਬ, ਚੌਪਈ ਸਾਹਿਬ, ਸਵੈਯੇ, ਅਨੰਦੁ ਸਾਹਿਬ। (ਮਹਾਨ ਕੋਸ਼, ਭਾਸ਼ਾ ਵਿਭਾਗ, ਪੰਨਾ ੭੯੨)।

ਸਤਿਕਾਰ ਯੋਗ ਸੋਹਣ ਸਿੰਘ ਸੀਤਲ ਪ੍ਰਸਿੱਧ ਢਾਡੀ ਜੱਥਾ ਆਪਣੀ ਲਿਖੀ ਪੁਸਤਕ, ਮਨੁੱਖਤਾ ਦੇ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੇ ਪੰਨਾ ੧੬੬ 'ਤੇ ਲਿਖਦੇ ਹਨ ਕਿ ਮਹਾਰਾਜ ਨੇ ਪੰਜਾਂ ਬਾਣੀਆਂ ਦਾ ਪਾਠ ਕੀਤਾ— ਜਪੁ ਜੀ ਸਾਹਿਬ, ਜਾਪੁ ਸਾਹਿਬ, ਦਸ ਸਵੱਈਏ (ਸ੍ਰਾਵਗ ਸੁਧ ਵਾਲੇ) ਬੇਨਤੀ ਚੌਪਈ "ਹਮਰੀ ਕਰੋ ਹਾਥ ਦੈ ਰੱਛਾ" ਤੋਂ ਲੈ ਕੇ ਦੁਸਟ ਦੋਖ ਤੇ ਲੇਹੁ ਬਚਾਈ ਤੱਕ) ਅਨੰਦੁ ਸਾਹਿਬ। ਸਿੱਖ ਰਹਿਤ ਮਰਯਾਦਾ ਪੰਨਾ ੨੮ ਤੇ ੨੯ ਅਨੁਸਾਰ ਹੈ।

ਡਾਕਟਰ ਗੋਪਾਲ ਸਿੰਘ ਜੀ ਦੀ ਲਿਖੀ ਪੁਸਤਕ "ਗੁਰੂ ਗੋਬਿੰਦ ਸਿੰਘ" ਦੇ ਪੰਨਾ ੩੮ 'ਤੇ ਜਪੁ ਸਾਹਿਬ, ਜਾਪੁ ਸਾਹਿਬ, ਦਸ ਸਵੈਯੇ, ਬੇਨਤੀ ਚੌਪਈ ਤੇ ਅਨੰਦੁ ਸਾਹਿਬ ਇਹ

ਪੰਜ ਬਾਣੀਆਂ ਪੜ੍ਹੀਆਂ ਲਿਖੀਆਂ ਹਨ।

ਗੁਰਬਾਣੀ ਪਾਠ ਦਰਸ਼ਨ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹੋਏ ਕਠਨ ਪਾਠਾਂ ਦੇ ਵਿਚਾਰ ਕਰਤਾ :- ਸ੍ਰੀ ਮਾਨ ਪੰਥ ਰਤਨ ਵਿਦਯਾ ਦੇ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਪੋਥੀ ਪੰਨਾ ੪੬ 'ਤੇ ਲਿਖਿਆ ਹੈ:— ਇਸ ਪ੍ਰਕਾਰ ਗੁਰੂ ਮਹਾਰਾਜ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਨੂੰ ਪਰਖ ਕੇ ਆਪ ਅੰਮ੍ਰਿਤ ਬਣਾਇਆ ਹੈ। ਅੰਮ੍ਰਿਤ ਬਨਾਉਣ ਵਕਤ ਪਹਿਲਾਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਬ੍ਰਹਮ ਗਿਆਨ ਪੈਦਾ ਕਰਨ ਵਾਸਤੇ, ਫੇਰ ਜਾਪੁ ਸਾਹਿਬ ਦਾ ਪਾਠ ਕੀਤਾ ਹੈ। ਏਹਦੇ ਵਿਚ ਅਕਾਲ ਪੁਰਖ ਦੇ ਸਰੂਪ ਦੇ ਤਟਸਤੀ ਲੱਛਣ ਕਥਨ ਕੀਤੇ ਹਨ ਤੇ ਨਮਸਕਾਰ ਹਰ ਸ਼ਬਦ ਵਿਚ ਕਥਨ ਕੀਤਾ ਹੈ। ਫਿਰ ਸਵੱਯੇ, ਵੈਰਾਗ ਪੈਦਾ ਕਰਨ ਤੇ ਪਖੰਡ ਦਾ ਖੰਡਨ ਕਰਨ ਵਾਸਤੇ ਪੜ੍ਹੇ ਹਨ। ਸ੍ਰਾਵਗ ਸੁਧ ਵਾਲੇ ਦਸ ਸਵੱਯੇ ਹਨ। ਫਿਰ ਚੌਪਈ ਦਾ ਪਾਠ ਕੀਤਾ ਜੋ ਰੱਖਿਆ ਕਰਨ ਵਾਲੀ ਅਤੇ ਅਕਾਲ ਪੁਰਖ ਅੱਗੇ ਬੇਨਤੀ ਕਰਨ ਲਈ ਹੈ ਫੇਰ ਸ੍ਰੀ ਅਨੰਦੁ ਸਾਹਿਬ ਜੀ ਦਾ ਸਾਰਾ ਪਾਠ ੪੦ ਪਉੜੀਆਂ ਦਾ ਕੀਤਾ ਜੋ ਜੀਵਨ ਮੁਕਤੀ ਬਖ਼ਸ਼ਣ ਵਾਲਾ ਹੈ, ਇਸ ਤਰ੍ਹਾਂ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਗਿਆ ਹੈ। ਖ਼ਾਲਸਾ ਪੰਥ ਦੀ ਸਾਜਨਾ ਤੋਂ ਮਗਰੋਂ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਹਾਜ਼ਰੀ ਵਿਚ ਕਿੰਨੇ ਥਾਂਈਂ ਵੱਖ-ਵੱਖ ਥਾਵਾਂ 'ਤੇ ਅੰਮ੍ਰਿਤ ਤਿਆਰ ਕਰਕੇ ਛਕਾਉਣ ਦਾ ਜ਼ਿਕਰ ਇਤਿਹਾਸ ਅੰਦਰ ਆਇਆ ਹੈ। ਸਭ ਥਾਂਈਂ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕਰਨ ਦਾ ਜ਼ਿਕਰ ਆਇਆ ਹੈ। ਦਸਮੇਸ਼ ਗੁਰੂ ਜੀ ਮਾਲਵੇ ਵਿਚ ਜਿਸ ਸਮੇਂ ਭਾਈ ਕੇ ਕੋਟ ਗਏ ਤਾਂ ਉਥੋਂ ਦੇ ਸ਼ਾਹੂਕਾਰਾਂ ਨੇ ਨਿਉਤਾ ਮਨਾਵਣਾ ਚਾਹਿਆ ਤਾਂ ਗੁਰੂ ਕਿਆਂ ਦਾ ਬਚਨ ਹੋਇਆ ਕਿ ਤੁਸੀਂ ਅੰਮ੍ਰਿਤ ਛਕੋ ਖ਼ਾਲਸਾ ਸਜੋ, ਤਦ ਨਿਉਤਾ ਮੰਨਾਂਗੇ। ਉਨ੍ਹਾਂ ਨੇ ਬੜੀ ਖ਼ੁਸ਼ੀ ਨਾਲ ਅੰਮ੍ਰਿਤ ਛਕਣਾ ਮੰਨਿਆ ਤਾਂ ਸਿੰਘਾਂ ਨੇ ਜਪੁ, ਜਾਪੁ, ਚੌਪਈ, ਸ੍ਵੈਯੇ, ਅਨੰਦੁ ਪੰਜੇ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ। ਗੁਰਬਖਸ਼ ਸਿੰਘ ਨੇ ਉਨ੍ਹਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ, ਉਨ੍ਹਾਂ ਦੇ ਨਾਮ ਪਹਿਲੇ ਰੰਗੀ, ਘੁੰਮੀ ਸੇ, ਫੇਰ ਰੰਗੀ ਸਿੰਘ ਘੁੰਮੀ ਸਿੰਘ ਰੱਖੇ। (ਤਵਾਰੀਖ਼ ਗੁਰੂ ਖ਼ਾਲਸਾ ਭਾਸ਼ਾ ਵਿਭਾਗ ਪੰਨਾ ੧੦੬੧) ਇਹੋ ਹੀ ਮਰਯਾਦਾ ਅੰਮ੍ਰਿਤ ਤਿਆਰ ਕਰਨ ਦੀ ਅੱਜ ਤੱਕ ਚਲੀ ਆ ਰਹੀ ਹੈ।

ਉਪਰੋਕਤ ਕੀਤੇ ਜ਼ਿਕਰ ਅਨੁਸਾਰ ਖ਼ਾਲਸਾ ਪੰਥ ਦੀ ਸਾਜਨਾ ਕਰਨ ਸਮੇਂ ੧੬੯੯ ਈ. ੧ ਵੈਸਾਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਸੀ, ਉਸ ਸਮੇਂ ਤੋਂ ਵਰਤਮਾਨ ਸਮੇਂ ਤੱਕ ਗੁਰੂ ਕੇ ਪੰਜ ਪਿਆਰੇ ਇਨ੍ਹਾਂ ਪੰਜ ਬਾਣੀਆਂ ਦੁਆਰਾ ਅੰਮ੍ਰਿਤ ਤਿਆਰ ਕਰਕੇ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਂਦੇ ਹਨ। ਇਨ੍ਹਾਂ ਪੰਜ ਬਾਣੀਆਂ ਵਿਚੋਂ ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਹਨ। ਇਹ ਪਾਵਨ ਬਾਣੀਆਂ ਗੁਰੂ ਕਲਗੀਧਰ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ

ਦੇ ਆਦਿ ਵਿਚੋਂ ਜਾਪੁ ਸਾਹਿਬ, ਅੰਗ ੧੩ ਤੋਂ ਸਵੈਯੇ ਅਤੇ ਅੰਗ ੧੩੮੬ ਤੋਂ ੧੩੮੮ ਤੱਕ ਚਰਿਤ੍ਰੋ ਪਖਿਆਨ ਦੇ ਅਖ਼ੀਰ ਤੋਂ ਚੌਪਈ ਸਾਹਿਬ ਪੜ੍ਹੀਆਂ ਸਨ। ਇਸ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਖ਼ਾਲਸਾ ਪੰਥ ਨਾਲ ਗੂੜ੍ਹਾ ਸੰਬੰਧ ਹੈ, ਕਿਉਂਕਿ ਇਨ੍ਹਾਂ ਤਿੰਨਾਂ ਬਾਣੀਆਂ ਤੋਂ ਬਿਨਾਂ ਅੰਮ੍ਰਿਤ ਤਿਆਰ ਨਹੀਂ ਹੋ ਸਕਦਾ। ਇਸ ਕਰਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਅੰਮ੍ਰਿਤ ਅਤੇ ਖ਼ਾਲਸੇ ਦਾ ਆਪਸੀ ਗੂੜਾ ਸੰਬੰਧ ਹੈ। ਅੰਮ੍ਰਿਤ ਛੱਕ ਕੇ ਹੀ ਗੁਰੂ ਵਾਲਾ ਬਣਿਆ ਜਾ ਸਕਦਾ ਹੈ ਅਤੇ ਖ਼ਾਲਸਾ ਪੰਥ ਵਿਚ ਸ਼ਾਮਿਲ ਹੋਇਆ ਜਾ ਸਕਦਾ ਹੈ। ਇਸ ਲਈ ਹਰੇਕ ਪ੍ਰਾਣੀ ਮਾਤਰ ਨੂੰ ਚਾਹੀਦਾ ਹੈ ਕਿ ਅੰਮ੍ਰਿਤ ਛੱਕ ਕੇ ਗੁਰੂ ਵਾਲਾ ਬਣੇ। ਗੁਰਬਾਣੀ ਦਾ ਪਾਵਨ ਫੁਰਮਾਨ ਹੈ :-

***ਸਤਿਗੁਰ ਬਾਝਹੁ ਗੁਰੁ ਨਹੀ ਕੋਈ***
***ਨਿਗੁਰੇ ਕਾ ਹੈ ਨਾਉ ਬੁਰਾ॥***

(ਅੰਗ ੪੩੫)



am

9)

# ਵਿਦਿਆ ਦੇ ਦਾਤੇ ਕਲਮ ਦੇ ਧਨੀ

ਸਾਹਿਬੇ ਕਮਾਲ, ਚੋਜੀ ਪ੍ਰੀਤਮ, ਮਰਦ ਅਗੰਮੜੇ, ਅੰਮ੍ਰਿਤ ਦੇ ਦਾਤੇ, ਕਲਮ ਅਤੇ ਤੇਗ਼ ਦੇ ਧਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਰਬ ਗੁਣ ਸੰਪੰਨ ਅਤੇ ਸਰਬ ਕਲਾ ਸਮਰੱਥ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਿਚ ਇਹ ਸਾਰੇ ਗੁਣ ਸੰਪੂਰਨ ਹਨ: ਸਮਰੱਥ ਗੁਰੂ, ਪੂਰਨ ਅਵਤਾਰ, ਜਗਤ ਜੀਆਂ ਦੇ ਸੁਧਾਰ- ਕਰਤਾ, ਮਹਾਂਬਲੀ ਜੋਧੇ, ਪੂਰਨ ਨੀਤੀਵੇਤਾ, ਰਾਜਿਆਂ ਦੇ ਮਹਾਰਾਜੇ, ਸਰਬ ਗਿਆਨ ਗਿਆਤਾ, ਵਿਦਿਆ ਦੇ ਮੁਜੱਸਮੇ, ਕਵੀਆਂ ਦੇ ਮਹਾਂ ਕਵੀ ਤੇ ਕਲਮ ਦੇ ਧਨੀ ਆਦਿਕ।

ਭਾਈ ਵੀਰ ਸਿੰਘ ਅਨੁਸਾਰ, 'ਗੁਰੂ ਪਦ' ਯਾਦ ਰਹੇ ਕਿ ਜਿਤਨੇ ਅਵਤਾਰ ਤੇ ਪੈਗ਼ੰਬਰ ਆਏ, ਉਹ ਗੁਰ-ਜੋਤੀ ਦੀ ਤਾਬਿਆ ਆਏ। ਅੰਤ ਕਲਯੁਗ ਵਿਚ ਜਯੋਤੀ ਅਵਤਰਨ ਹੋਈ। ਉਸ ਦਾ ਨਾਮ ਗੁਰੂ ਨਾਨਕ ਹੋਇਆ, ਜੋ ਦਸਾਂ ਜਾਮਿਆਂ ਵਿਚ ਪ੍ਰਕਾਸ਼ ਦੇਂਦੀ ਰਹੀ। ਗੁਰੂ ਨਾਨਕ ਦਾ ਦਸਵਾਂ ਸਰੂਪ ਪੂਰਨ ਗੁਰ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਨ। ਅਵਤਾਰ ਦਾ ਅਰਥ ਇਹ ਹੈ ਕਿ ਜੋ ਵਾਹਿਗੁਰੂ ਦਾ ਪਿਆਰਾ ਸੱਚਖੰਡ ਤੋਂ ਮਾਤ ਲੋਕ ਵਿਚ ਅਵਤਰੇ। ਐਸੇ ਆਵਣ ਵਾਲੇ ਦਾ ਪ੍ਰਯੋਜਨ ਸੰਸਾਰ ਦੀ ਕਲਿਆਣ ਹੁੰਦਾ ਹੈ। ਸੁਧਾਰ ਕਰਤਾ ਉਸ ਨੂੰ ਕਹਿੰਦੇ ਹਨ ਜੋ ਆਪਣੇ ਸਮੇਂ ਆਪਣੇ ਇਰਦ ਗਿਰਦ ਦੇ ਲੋਕਾਂ ਵਿਚੋਂ ਪ੍ਰਚਲਿਤ ਕੁਰੀਤੀਆਂ ਦੂਰ ਕਰੇ ਅਤੇ ਸੁਰੀਤੀਆਂ ਨੂੰ ਫੈਲਾ ਦੇਵੇ। ਕਿਉਂਕਿ ਸ੍ਰੀ ਗੁਰੂ ਜੀ ਗੁਰੂ ਸੇ, ਪੂਰਨ ਅਵਤਾਰ ਸੇ, ਐਸਾ ਹੋਣ ਕਰਕੇ ਨਿਰੋਲ ਪ੍ਰੇਮ ਦੇ ਦਾਤੇ ਸੇ। ਸੋ ਆਪ ਐਸਾ ਤਰੀਕਾ ਅਖ਼ਤਿਆਰ ਕਰਕੇ ਸੁਧਾਰ ਕਰਤਾ ਬਣੇ। ਆਪ ਦੇ ਉਪਦੇਸ਼ ਵਿਚ ਐਸੀ ਸ਼ਕਤੀ ਹੈ ਜੋ ਜੀਵਨ ਨੂੰ ਪਲਟਾ ਦੇਂਦੀ ਹੈ। ਆਪ ਜੀ ਦੇ ਪ੍ਰੇਮ ਅਤੇ ਉਪਦੇਸ਼ ਦਾ ਪ੍ਰਭਾਵ ਸੁਧਾਰ ਕਰ ਦੇਣ ਵਾਲਾ ਹੈ। ਆਪ ਐਸੇ ਜੋਧੇ ਹਨ। ਦੀਨ, ਦੁਖੀਆਂ, ਸ਼ਰਨਾਗਤਾਂ ਦੀ ਰੱਖਿਆ, ਜ਼ਾਲਮ ਅਤੇ ਜ਼ੁਲਮ ਦਾ ਨਾਸ਼ ਕਰਨਾ ਆਪ ਜੀ ਦਾ ਧਰਮ ਯੁੱਧ ਹੈ। ਆਪ ਜੀ ਦੀ ਨੀਤੀ ਸੱਚ ਅਰ ਸੱਚੀ ਦਾਨਾਈ ਪਰ ਸੀ। ਉੱਚੀ ਅਕਲ, ਦੂਰ ਦੀ ਸੋਝੀ, ਦਿਮਾਗ਼ੀ ਕਮਾਲ, ਆਪ ਜੀ ਦੀ ਨੀਤੀ ਸੀ। ਆਪ ਜੀ ਰਾਜਿਆਂ ਦੇ ਰਾਜੇ, "ਸ਼ਾਹਿ ਸ਼ਹਨਸ਼ਾਹ ਗੁਰ ਗੋਬਿੰਦ ਸਿੰਘ" ਹਨ। ਗੁਰੂ ਜੀ ਆਤਮ ਤਤ ਵੇਤਾ ਹੋਣ ਕਰਕੇ ਸੁਤੇ ਸਿੱਧ ਬ੍ਰਹਮ ਗਿਆਨੀ ਅਤੇ ਸਰਬ ਵਿਦਿਆ ਦੇ ਮਾਲਕ ਹਨ।

ਡਾਕਟਰ ਭਾਈ ਵੀਰ ਸਿੰਘ ਜੀ "ਸ੍ਰੀ ਕਲਗੀਧਰ ਚਮਤਕਾਰ ਉਤ੍ਰਾਰਧ" ਦੇ ਪੰਨਾ ੫੧੩ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਵੀਆਂ ਦੇ ਮਹਾਂਕਵੀ, ਕਲਮ ਦੇ ਧਨੀ ਹੋਣ ਬਾਰੇ ਇਸ ਤਰ੍ਹਾਂ ਲਿਖਦੇ ਹਨ—'ਆਪ ਜੀ ਦੀ ਕਾਵਿ ਰਚਨਾ ਦੁਆਰਾ ਬੀਰ ਰਸ ਭਰਪੂਰ ਬਾਣੀ ਪੜ੍ਹਦਿਆਂ ਜੋਸ਼ ਆ ਜਾਂਦਾ ਹੈ ਅਰ ਹੱਥ ਕਬਜ਼ਿਆਂ ਪੁਰ ਜਾ ਟਿਕਦੇ ਹਨ। ਐਸੀ ਕੜਾਕੇਦਾਰ ਰਚਨਾ ਹੈ ਕਿ ਮੁਰਦੇ ਵਿਚ ਬਲ ਭਰ ਦੇਂਦੀ ਹੈ। ਆਪ ਦੀ ਰਚਨਾ ਅਲੰਕਾਰਾਂ, ਰੂਪਕਾਂ, ਬਜੰਜਨਾਂ, ਧੁਨੀਆਂ, ਲੱਛਣਾਂ ਨਾਲ ਐਸੀ ਪੂਰਤ ਹੈ ਕਿ ਜੇ ਕੇਵਲ ਰਚਨਾ ਹੀ ਲਈ ਜਾਏ ਤਦ ਵੀ ਆਪ ਆਪਣੇ ਸਮੇਂ ਦੇ ਬੜੇ ਵੱਡੇ ਮਹਾਂਪੁਰਖ ਹੋਏ ਹਨ। ਆਪ ਦੀ ਰਚਨਾ ਵਿਚ ਲਾਵੰਨਤਾ, ਰਸ, ਮਿਠਾਸ, ਆਦਿ ਗੁਣ ਭਰੇ ਪਏ ਹਨ। ਕਵਿਤਾ ਵਿਚ ਵੀ ਗੁਰੂ ਜੀ ਦੇ ਦਰਸ਼ਨ ਸਭ ਤੋਂ ਸ਼੍ਰੋਮਣੀ ਹਨ। ਪਦਾਂ ਪਰ ਖ਼ਾਸ ਹੁਕਮ ਹੈ। ਗੋਂਦ ਵਿਚ ਕ੍ਰਮ ਹੈ। ਵਿਆਖਿਆ ਵਿਚ ਖ਼ਾਸ ਜ਼ੋਰ ਤੇ ਸਫ਼ਾਈ ਹੈ। ਜੇਕਰ ਆਪ ਦਾ ਜੀਅ ਰੁਆਉਣ 'ਤੇ ਆਇਆ ਹੈ, ਤਦ ਕਰੁਣਾ ਰਸ ਨਾਲ ਨੇਤਰ ਭਰ ਹੀ ਲਿਆਉਂਦੇ ਹਨ। ਜੇ ਬੀਰਤਾ ਵੱਲ ਕਲਮ ਮੁੜੀ ਹੈ, ਤਦ ਤਲਵਾਰ ਧੂਹੀ ਗਈ ਹੈ। ਜੇ ਸ਼ਾਂਤੀ ਵੱਲ ਆਏ ਹਨ ਤਦ ਸਮਾਧਿ ਸਥਿਤ ਕਰ ਦਿੱਤਾ ਹੈ। ਜੇ ਰੂਪਕ ਬਧੇ ਹਨ ਤਦ ਕਾਲੀਦਾਸ ਭੁਲਾ ਦਿੱਤਾ ਹੈ। ਜੇ ਨੀਤੀ ਕਹੀ ਹੈ ਤਦ ਅਸਲ। ਜੇ ਰਤੀ ਭਾਵ ਦੇ ਕਟਾਖਜ ਕਹੇ ਹਨ ਤਾਂ ਪਿਆਰ ਦੀਆਂ ਨਹਿਰਾਂ ਵਗਾ ਦਿੱਤੀਆਂ ਹਨ। ਜੇ ਬਿਰਹਾ ਕਿਹਾ ਹੈ ਤਦ ਭੁੱਬਾਂ ਕਢਾ ਦਿੱਤੀਆਂ ਹਨ। ਕੈਸਾ ਅਸਚਰਜ ਹੈ ਕਿ ਜੋ ਮਹਾਂਪੁਰਖ ਅੱਠ ਪਹਿਰ ਸ਼ਬਦ ਵਿਚ ਜੁੜ ਰਿਹਾ ਹੈ, ਜੋ ਸੰਸਾਰ ਦੇ ਸੰਕਟ ਹਰ ਰਿਹਾ ਹੈ, ਜੋ ਸਦਾਚਾਰ ਸਿਖਾਲ ਰਿਹਾ ਹੈ, ਜੋ ਜ਼ਬਰਦਸਤ ਰਾਜਿਆਂ ਤੇ ਮੁਗ਼ਲ ਸਲਤਨਤ ਦਾ ਮੁਕਾਬਲਾ ਕਰ ਰਿਹਾ ਹੈ, ਜੋ ਨੀਤੀ ਦੇ ਪ੍ਰਬੰਧ ਵਿਚ ਮਹਾਨ ਹੈ, ਜੋ ਪੰਡਤਾਂ ਦਾ ਕਦਰਦਾਨ ਤੇ ਗੁਣੀਆਂ ਦੀ ਸਭਾ ਨੂੰ ਸੋਭਾ ਦੇ ਰਿਹਾ ਹੈ, ਉਹ ਆਪ ਕਵਿਤਾ ਕਰਦਾ ਹੈ, ਕਵਿਤਾ ਲਈ ਸਮਾਂ ਕੱਢਦਾ ਹੈ, ਅਰ ਹਰ ਇਕ ਦੀ ਕਵਿਤਾ ਸੰਪੂਰਨ ਕਰਦਾ ਹੈ ਅਤੇ ਸੈਂਕੜੇ ਨਵੇਂ ਛੰਦਾਂ ਦਾ ਆਪਣੇ ਆਪ ਨੂੰ ਕਰਤਾ ਸਾਬਤ ਕਰਦਾ ਹੈ।

ਲਾਲਾ ਦੌਲਤ ਰਾਏ ਜੀ 'ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ' ਪੁਸਤਕ ਦੇ ਪੰਨਾ ੨੦੪ ਉੱਪਰ ਲਿਖਦੇ ਹਨ—ਇਕੋ ਹੀ ਵਿਅਕਤੀ ਵਿਚ ਸਾਰੇ ਗੁਣ ਮਿਲਣੇ ਅਸੰਭਵ ਹਨ, ਪਰ ਗੁਰੂ ਜੀ ਹਰ ਪੱਖੋਂ ਕਾਬਿਲ ਹਨ। ਉੱਚ-ਕੋਟੀ ਦੇ ਕਵੀ, ਧਾਰਮਿਕ ਆਗੂ, ਧਰਮ-ਸੁਧਾਰਕ ਤੇ ਪਾਰਦਰਸ਼ਕ ਸਿਪਾਹ-ਸਾਲਾਰ, ਭਾਵ ਫ਼ੌਜੀ ਜਰਨੈਲ ਹਨ। ਕਵੀ ਵੀ ਐਸੇ ਹਨ ਕਿ ਕਵਿਤਾ ਵਿਚ ਵਿਸ਼ੇ ਵਸਤੂ ਤੇ ਵਲਵਲੇ ਅਨੇਕ ਪ੍ਰਕਾਰ ਦੇ ਹਨ। ਬੜੀ ਸੂਝ ਤੇ ਤੀਖਣ ਬੁੱਧੀ ਵਾਲੇ ਰੀਫ਼ਾਰਮਰ ਹਨ ਜੋ ਬੁਨਿਆਦੀ ਤੇ ਕਮਜ਼ੋਰੀ ਦੀ ਜੜ੍ਹ ਨੂੰ ਹੀ ਪਛਾਣਦੇ ਤੇ ਪਕੜਦੇ ਹਨ ਅਤੇ ਉਸ ਨੂੰ ਜੜ੍ਹੋਂ ਹੀ ਉਖਾੜਦੇ ਹਨ। ਅਨੰਤ ਕਵੀਆਂ ਨੂੰ ਕਾਵਿ ਰਚਨਾ ਕਰਨ ਦਾ ਗਿਆਨ ਬਖ਼ਸ਼ਣ ਵਾਲੇ, ਕਵੀਆਂ ਦੇ ਮਹਾਨ ਕਵੀ ਸਮਰੱਥ ਗੁਰੂ ਦੀ ਕੀਤੀ ਕਾਵਿ ਰਚਨਾ ਦੇ ਦਰਸ਼ਨ, "ਦਸਮੇਸ਼ ਬਾਣੀ" ਸਿਰਲੇਖ ਹੇਠ ਕਰੋ ਜੀ।

ਭੂਤਕਾਲ ਅੰਦਰ ਕਿਸੇ ਵੀ ਰਚਿਤ ਸੰਪਾਦਕ ਧਾਰਮਿਕ ਗ੍ਰੰਥ ਦੀ ਜਾਣਕਾਰੀ ਲਈ ਭੂਤਕਾਲ ਦੇ ਇਤਿਹਾਸਕ ਗ੍ਰੰਥਾਂ ਨੂੰ ਪੜ੍ਹਨਾ ਜ਼ਰੂਰੀ ਹੈ ਅਤੇ ਜਿਨ੍ਹਾਂ ਪ੍ਰਮਾਣੀਕ ਇਤਿਹਾਸਾਂ ਨੂੰ ਪੜ੍ਹ ਕੇ ਖ਼ਾਲਸਾ ਪੰਥ ਨੇ ਦਸ ਗੁਰੂ ਸਾਹਿਬਾਨਾਂ ਦੇ ਸਾਰੇ ਗੁਰਪੁਰਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਤੇ ਸੰਪੂਰਨਤਾ ਦਿਵਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰ ਗੱਦੀ ਗੁਰਪੁਰਬ ਆਦਿ ਪ੍ਰਵਾਣਤ ਕੀਤੇ ਹਨ, ਉਨ੍ਹਾਂ ਸਾਰੇ ਇਤਿਹਾਸਾਂ ਦੇ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਪਣੀ ਉਚਾਰਨ ਕੀਤੀ ਪਾਵਨ ਬਾਣੀ ਇਸ ਪ੍ਰਕਾਰ ਦਰਸਾਈ ਹੈ :-

ਮਹਿਮਾ ਪ੍ਰਕਾਸ਼, ਭਾਗ ਦੂਜਾ, ਖੰਡ-੨ ਦੇ ਲੇਖਕ ਬਾਬਾ ਸਰੂਪ ਦਾਸ ਭੱਲਾ, ਇਹ ਸ੍ਰੀ ਗੁਰੂ ਅਮਰਦਾਸ ਜੀ ਦੀ ਨੌਵੀਂ ਪੀੜ੍ਹੀ ਵਿਚੋਂ ਹੋਏ ਹਨ। ਇਹ ਗ੍ਰੰਥ ਇਤਿਹਾਸਕ ਤੌਰ 'ਤੇ ਪ੍ਰਮਾਣੀਕ ਮੰਨਿਆ ਹੈ। ਇਸ ਦਾ ਰਚਨ ਕਾਲ ਸੰਮਤ ਬਿਕ੍ਰਮੀ ੧੮੩੩ ਮਹਾਨ ਕੋਸ਼ ਅੰਦਰ ਦਸਿਆ ਹੈ। (ਮਹਾਨ ਕੋਸ਼ ਭਾਸ਼ਾ ਵਿਭਾਗ, ਪੰਨਾ ੯੩੬) "ਮਹਿਮਾ ਪ੍ਰਕਾਸ਼" ਵਿਚ ਇਸ ਪ੍ਰਕਾਰ ਲਿਖਿਆ ਮਿਲਦਾ ਹੈ :-

***ਚੌਬੀਸ ਅਵਤਾਰ ਕੀ ਭਾਖਾ ਕੀਨਾ।***
***ਚਾਰ ਸੈ ਚਾਰ ਚਲਿਤ੍ਰ ਨਵੀਨਾ।***
***ਭਾਖਾ ਬਨਾਇ ਪ੍ਰਭ ਸ੍ਰਵਨ ਕਰਾਈ।***
***ਭਏ ਪ੍ਰਸੰਨ ਸਤਿਗੁਰ ਮਨ ਭਾਈ॥੮॥***

(ਮਹਿਮਾ ਪ੍ਰਕਾਸ਼, ਭਾਗ ਦੂਜਾ, ਖੰਡ-੨, ਪੰਨਾ ੭੬੯)

ਅੱਗੇ ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਖਾ ਵਿਚ ਉਚਾਰਨ ਕਰਕੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਲਿਖਣ ਦਾ ਕਾਰਣ ਦਸਿਆ ਹੈ :-

***ਸਤਿਗੁਰ ਸ੍ਰੀ ਮੁਖ ਕਹਿਓ ਬਿਖਾਨ।***
***ਮੈ ਭਾਖਾ ਰਚੀ ਪੜ੍ਹੇ ਸੁਗਮ ਸੁਜਾਨ।***
***ਪੜਤੇ ਸਹੰਸਕ੍ਰਿਤ ਮਨ ਉਕਤਾਇ।***
***ਭਾਖਾ ਪੜਤ ਚਿਤ ਲਗਾਇ॥੧੦॥***

ਦੋਹਰਾ-

***ਭਾਖਾ ਰਚੀ ਦਿਆਲ ਗੁਰ ਸਭ ਮਨ ਭਏ ਅਨੰਦ।***
***ਦੁਰਗਮ ਸੁਗਮ ਭਏ ਸਕਲ ਪੜ੍ਹਿ ਸਿਖਨ ਹੋਇ ਭੰਗ॥੧੧॥***

(ਮਹਿਮਾ ਪ੍ਰਕਾਸ਼, ਭਾਗ ਦੂਜਾ, ਖੰਡ-੨, ਪੰਨਾ ੭੬੯)

ਇਸ ਤੋਂ ਅੱਗੇ ਜਾ ਕੇ ਮਹਿਮਾ ਪ੍ਰਕਾਸ਼, ਭਾਗ ਦੂਜਾ, ਖੰਡ-੨, ਪੰਨਾ ੮੦੭ ਤੋਂ ਲੈ ਕੇ ਪੰਨਾ ੮੪੧ ਤੱਕ ਸ੍ਰੀ ਦਸਮ ਗ੍ਰੰਥ ਦੀ ਬਾਣੀ ਬਚਿੱਤ੍ਰ ਨਾਟਕ ਮੂਲ ਰੂਪ ਵਿਚ ਦਿੱਤੀ ਹੈ। ਵਿਸਥਾਰ ਦੇ ਡਰ ਕਾਰਣ ਇਥੇ ਮਹਿਮਾ ਪ੍ਰਕਾਸ਼ ਵਿਚੋਂ ਕੁਝ ਸ਼ਬਦ ਹੂ-ਬ-ਹੂ ਦੇ ਰਹੇ ਹਾਂ :-

ੴ ਸਤਿਗੁਰ ਪ੍ਰਸਾਦਿ ॥

Da

ਅਥ ਬਚਿੱਤ੍ਰ ਨਾਟਕ ਗਿਰੰਥ ਲਿਖਯਤੇ-

(2

## ਤ੍ਵ ਪ੍ਰਸਾਦਿ ॥
## ਸ੍ਰੀ ਮੁਖਵਾਕ ਪਾਤਸ਼ਾਹੀ ॥੧੦ ॥
## ਸ੍ਰੀ ਕਾਲ ਜੀ ਕੀ ਉਸਤਤ ॥

### ਦੋਹਰਾ

*ਨਮਸਕਾਰ ਸ੍ਰੀ ਖੜਗ ਕੌ ਕਰੌ ਸੁਹਿਤ ਚਿਤ ਲਾਇ।*
*ਪੂਰਨ ਕਰੌ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ॥੧॥*

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੩੯)

## ਬਚਿੱਤਰ ਨਾਟਕ

### ਚੌਪਈ

*ਅਬ ਮੈਂ ਅਪਨੀ ਕਥਾ ਬਖਾਨੌ।*
*ਤਪ ਸਾਧਤ ਜਿਹ ਬਿਧਿ ਮੁਹਿ ਆਨੌ।*
*ਹੇਮ ਕੁੰਟ ਪਰਬਤ ਹੈ ਜਹਾਂ।*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ॥ ੧ ॥*
*ਸਪਤ ਸ੍ਰਿੰਗ ਤਿਹ ਨਾਮ ਕਹਾਵਾ।*
*ਪੰਡ ਰਾਜ ਜਹ ਜੋਗ ਕਮਾਵਾ।*
*ਤਹ ਹਮ ਅਧਿਕ ਤਪੱਸਿਆ ਸਾਧੀ।*
*ਮਹਾਕਾਲ ਕਾਲਕਾ ਅਰਾਧੀ॥੨ ॥*
*ਇਹ ਬਿਧਿ ਕਰਤ ਤਪੱਸਿਆ ਭਯੋ।*
*ਦਵੈ ਤੇ ਏਕ ਰੂਪ ਹੈ ਗਯੋ।*
*ਤਾਤ ਮਾਤ ਮੁਰ ਅਲਖ ਅਰਾਧਾ।*

sam

21)

ਬੁਹ ਬਿਧਿ ਜੋਗ ਸਾਧਨਾ ਸਾਧਾ॥੩॥
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਤੇ ਭਏ ਪ੍ਰਸੰਨ ਗੁਰਦੇਵਾ।
ਤਿਨ ਪ੍ਰਭ ਜਬ ਆਇਸ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ॥ ੪॥
ਚਿਤ ਨ ਭਯੋ ਹਮਰੋ ਆਵਨ ਕਹ।
ਚੁਭੀ ਰਹੀ ਸੁਰਤਿ ਪ੍ਰਭੁ ਚਰਨਨ ਮਹ।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਮ ਕਹਿਕੈ ਇਹ ਲੋਕ ਪਠਾਯੋ॥੫॥

(ਸ੍ਰੀ ਦਸਮ ਗ੍ਰੰਥ ਸਾਹਿਬ ਅੰਗ ੫੪-੫੫)

ਪਹਿਲੇ ਚੰਡੀ ਚਰਿਤ੍ਰ ਬਨਾਯੋ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰਿ ਕਰ ਬਡਾਈ।
ਇਤਿ ਸ੍ਰੀ ਬਚਿੱਤ੍ਰ ਨਾਟਕ ਗਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ ਨਾਮ
ਚੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੧੪॥

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੭੩)

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ।

ਚੌਪਈ

ਜਬ ਪਹਿਲੇ ਹਮ ਸ੍ਰਿਸਟਿ ਬਨਾਈ।
ਦਈਤ ਰਚੇ ਦੁਸਟ ਦੁਖਦਾਈ।
ਤੇ ਭੁਜ ਬਲ ਬਵਰੇ ਹੈਵ ਗਏ।
ਪੂਜਤ ਪਰਮ ਪੁਰਖ ਰਹਿ ਗਏ॥ ੬॥
ਤੇ ਹਮ ਤਮਕ ਤਨਕ ਮੋ ਖਾਪੇ।
ਤਿਨਕੀ ਠਉਰ ਦੇਵਤਾ ਥਾਪੇ।
ਤੇ ਬਲ ਪੂਜਾ ਉਰਝਾਏ।
ਆਪਨ ਹੀ ਪਰਮੇਸਰ ਕਹਾਏ॥ ੭॥

*ਮਹਾਦੇਵ ਅਚੁੱਤ ਕਹਾਯੋ।*
*ਬਿਸਨ ਆਪ ਹੀ ਕੋ ਠਹਿਰਾਯੋ।*
*ਬ੍ਰਹਮ ਆਪ ਪਾਰਬ੍ਰਹਮ ਬਖਾਨਾ।*
*ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥ ੮॥*

Das

(2

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਸਬੰਧ ਵਿਚ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਪ੍ਰਮਾਣ ਇਸ ਪ੍ਰਕਾਰ ਹੈ :- ਇਸ ਗ੍ਰੰਥ ਦਾ ਪਹਿਲਾ ਨਾਮ ਸੂਰਜ ਪ੍ਰਕਾਸ਼ ਵੀ ਹੈ। ਇਸ ਦੇ ਲੇਖਕ ਹਨ ਚੂੜਾਮਣਿ ਕਵਿ ਸੰਤੋਖ ਸਿੰਘ ਜੀ। ਕਵਿ ਸੰਤੋਖ ਸਿੰਘ ਜੀ ਨੇ ਗਿਆਨੀ ਸੰਤ ਸਿੰਘ ਜੀ ਪਾਸੋਂ ਵਿਦਿਆ ਪੜ੍ਹੀ ਸੀ। ਗਿਆਨੀ ਸੰਤ ਸਿੰਘ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗਿਆਨੀਆਂ ਦੀ ਪ੍ਰਣਾਲੀ ਅਨੁਸਾਰ, ਇਨ੍ਹਾਂ ਦਾ ਨਾਮ ਭਾਈ ਗੁਰਦਾਸ ਸਿੰਘ ਜੀ ਗਿਆਨੀ ਤੋਂ ਮਗਰੋਂ ਗਿਆਨੀ ਸੰਤ ਸਿੰਘ ਜੀ ਦਾ ਨਾਮ ਹੈ। ਇਹ ਮਹਾਨ ਵਿਦਵਾਨ ਸਨ। ਸੁਨਹਿਰੀ ਇਤਿਹਾਸ ਦੇ ਪੰਨਾ ੧੯੯ 'ਤੇ ਇਨ੍ਹਾਂ ਦਾ ਜੀਵਨ ਵਿਸਥਾਰ ਸਹਿਤ ਅੰਕਿਤ ਹੈ। ਕਵਿ ਸੰਤੋਖ ਸਿੰਘ ਜੀ ਨੇ ਦਸ ਗੁਰੂ ਸਾਹਿਬਾਨਾਂ ਦਾ ਇਤਿਹਾਸ ਛੰਦਾ ਬੰਦੀ ਵਿਚ ਲਿਖਿਆ ਹੈ। ਸੰਮਤ ਬਿਕ੍ਰਮੀ ੧੯੦੦ ਵਿਚ ਸੂਰਜ ਪ੍ਰਕਾਸ਼ ਲਿਖਿਆ ਗਿਆ ਸੀ। ਇਸ ਗ੍ਰੰਥ ਦੀ ਪੋਥੀ ਨੰਬਰ ੧੨, ਰੁੱਤ ਦੂਜੀ, ਅੰਸੂ ੫੦, ਪੋਥੀ ਪੰਨਾ ੪੯੧੧ 'ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਸਬੰਧ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

*ਬਾਨੀ ਸ੍ਰੀ ਗੁਰ ਆਪ ਬਨਾਵੈ।*
*ਚੰਡਿ ਚਰਿੱਤ੍ਰ ਆਦਿ ਗਨ ਭਾਵੈ।*
*ਰਿਦੇ ਬਿਚਾਰਹਿ ਬਹੁਤ ਕ੍ਰਿਪਾਲਾ।*
*ਚਹੈ ਰਚਨਿ ਕੋ ਪੰਥ ਬਿਸਾਲਾ॥ ੧੫॥*

(ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ੨, ਅੰਸੂ ੫੦)

*ਰਚਹਿਂ ਅਨਿਕ ਛੰਦਨ ਕੀ ਬਾਨੀ।*
*ਸੁੰਦਰ ਰਸ ਸਿੰਗਾਰ ਕੇ ਸਾਨੀ॥ ੨੪॥*
*ਬਰਣਨ ਕਰੈਂ ਬਹੁਤ ਰਸ ਬੀਰ।*
*ਬਿਚ ਸੰਗਰਾਮ ਧਰਨ ਭਟ ਧੀਰ।*
*ਅਧਿਕ ਰੌਦ੍ਰ ਪੁਰਖਾਰਥ ਜੋਧਾ।*
*ਲਗਹਿ ਸ਼ਸਤ੍ਰ ਜਿਮ ਬਢ ਹੈ ਕ੍ਰੋਧਾ॥ ੨੫॥*
*ਜਿਸਤੇ ਬਕਤਾ ਅਰੁ ਸ੍ਰੋਤਾਨ।*
*ਵਧੈ ਬੀਰਤਾ ਮਨ ਮਹਿਂ ਆਨ।*

am

2)

*ਕੋ ਅਸ ਕਾਇਰ ਹੈ ਜਗ ਮਾਹੀ।*
*ਸੁਨਿ ਪਠਿ ਹ੍ਵੈ ਉਤਸਾਹ ਨ ਜਾਂਹੀ॥ ੨੬॥*
*ਰਣ ਮਹਿਮਾ ਕੋ ਕਹੈ ਮਹਾਨੀ।*
*ਚਹਿਬੋ ਸਭਿ ਨਰ ਆਯੁਧ ਪਾਨੀ।*

(ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ੨, ਅੰਸੂ ੫੦)

ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਰਤਾ ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ, ਜਿਨ੍ਹਾਂ ਨੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਅਤੇ ਗੁਰੂ ਖ਼ਾਲਸਾ ਪੰਥ ਦਾ ਇਤਿਹਾਸ ਛੰਦਾ ਬੰਦੀ ਕਾਵਿ ਰਚਨਾ ਵਿਚ ਲਿਖਿਆ ਹੈ, ਉਹ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸ੍ਰੀ ਦਸਮ ਗ੍ਰੰਥ ਦੀ ਬਾਣੀ ਸਬੰਧੀ ਇਸ ਤਰ੍ਹਾਂ ਲਿਖਦੇ ਹਨ :-

*ਪੁਨਾ ਗੁਰ ਔਰ ਰੀਤਿ ਧਾਰੀ ਸੁਖਕਾਰੀ ਤਬਿ,*
*ਜਮਨਾ ਕੇ ਤਟ ਪੈ ਕਨਾਤ ਠਟਵਾਏ ਹੈ।*
*ਬੈਠ ਕੈ ਇਕੰਤ ਸਵਾ ਜਾਮ ਲੌ ਸੁਤੰਤ ਨੀਤ,*
*ਕਵਿਤਾ ਕਰੰਤ ਭਗਵੰਤ ਗੁਨ ਗਾਏ ਹੈ॥ ੨੩॥*
*ਬਿਬਿਧਾ ਸੁਛੰਦ ਛੰਦ ਰਚਿਤ ਅਮੰਦ,*
*ਪਰਬੰਧ ਦਸਮੋ ਸਕੰਧ ਭਾਗਵਤ ਕੀਨ ਹੈ।*
*ਰਾਸ ਕੋ ਬਿਹਾਰ ਰਚਯੋ ਰੁਚਿਰ ਉਦਾਰ ਅਤਿ,*
*ਉਕਤਿ ਅਨੂਠੀ ਸੁਠ ਯੁਕਤ ਨਵੀਨ ਹੈ।*
*ਉਪਮਾਨ ਉਪਮੇਯ ਲਛਨਾ ਬਯੰਗ ਧੁਨਿ,*
*ਯਮਕ ਦਮਕ ਰਸ ਅਲੰਕਾਰ ਪੀਨ ਹੈ।*
*ਚੌਬੀ ਅਵਤਾਰਨ ਕੀ ਗਾਥ ਹੈ ਉਚਾਰਨ ਕੀ,*
*ਆਦਿ ਮੈ ਕਕਾਰ ਔ ਝਕਾਰ ਅੰਤ ਦੀਨ ਹੈ॥੨੪॥*
*ਜਾਪੁ ਜੀ ਅਕਾਲ ਜੂ ਕੀ ਉਸਤਤਿ ਕੀਨ,*
*ਉਪਦੇਸ ਹੈ ਵਿਸ਼ਮ ਜਾ ਮੈ ਦਾਇਕ ਕਲਯਾਨ ਸੌ।*

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੫੨)

ਸ੍ਰੀ ਗੁਰ ਪੁਰ ਪ੍ਰਕਾਸ਼ ਗੁਰ-ਇਤਿਹਾਸ ਦਸ ਪਾਤਸ਼ਾਹੀਆਂ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸ੍ਰੀ ਦਸਮ ਗ੍ਰੰਥ ਦੀ ਪਾਵਣ ਬਾਣੀ ਸਬੰਧੀ ਇਸ ਤਰ੍ਹਾਂ ਲਿਖਿਆ ਹੈ :-

*ਏਕ ਦਿਵਸ ਪ੍ਰਭ ਧਯਾਨ ਮਝਾਰੇ॥*
*ਉਚਰੀ ਗਿਰਾ ਨਵੀਨ ਅਪਾਰੇ॥*
*ਬ੍ਰਿਤ ਇਕ ਸਤ ਇਕ ਕਮ ਸਤ ਔਰਾ॥*
*ਜਾਪੁ ਨਾਮ ਰਾਖਯੋ ਤਿਹ ਠੌਰਾ॥*
*ਆ ਦੀਵਾਨ ਮਹਿੰ ਪੁਨਹਿ ਬਿਰਾਜੇ।*
*ਲੇਖਾਰੀ ਤੇ ਤਬ ਸਭ ਸਾਜੇ॥*
*ਲਿਖਵਾਈ ਸੋ ਗਿਰਾ ਅਮੋਲੀ॥*
*ਹੁਕਮ ਸੁਨਾਯੋ ਸਭ ਮਹਿੰ ਬੋਲੀ॥੬॥*
*ਸ੍ਰੀ ਜਪੁਜੀ ਗੁਰ ਆਦਿ ਉਚਾਰਾ॥*
*ਸਿੱਖ ਨਿਜਮ ਪਠ ਪ੍ਰਾਤਹਿ ਕਾਰਾ॥*
*ਅਬ ਤਿਨ ਕ੍ਰਿਪਾ ਜਾਪੁ ਭੀ ਭਯੋ॥*
*ਪਠੈ ਸਿਖ ਇਤ ਉਤ ਸੁਖ ਲਯੋ॥੭॥*

(ਗੁਰ ਪੁਰ ਪ੍ਰਕਾਸ਼, ਪੰਨਾ ੧੫੪੭)

*ਤਿਹ ਦਿਨ ਤੇ ਪ੍ਰਭ ਜਮਨਾ ਤੀਰ॥*
*ਪ੍ਰਾਤਾਕਾਲ ਮਜ ਬਿਤ ਹ੍ਵੈ ਧੀਰ॥੧੦॥*
*ਗਿਰਾ ਉਚਾਰਹਿੰ ਅਨਕ ਪ੍ਰਕਾਰ॥*
*ਆਇ ਲਿਖਾਵਹਿ ਪੁਨਹਿ ਦਯਾਰ॥*
*ਛੰਦ ਬੰਦ ਰਚ ਅਨਕ ਪ੍ਰਕਾਰਾ॥*
*ਸੁਨਹਿ ਗਯਾਤ ਜੌ ਕਾਵਯ ਅਪਾਰਾ॥ ੧੧॥*

(ਗੁਰ ਪੁਰ ਪ੍ਰਕਾਸ਼, ਪੰਨਾ ੧੫੪੮)

ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ : ਗੁਰੂ ਸਾਹਿਬ ਜੀ ਦੀ ਵਿਦਿਆ ਦੇ ਚਮਤਕਾਰ ਤੇ ਬੀਰ ਰਸ ਦੇ ਪ੍ਰਚਾਰ ਅਪਾਰ ਭਾਂਤ ਦੇ ਵਿਦਵਾਨ ਉਨ੍ਹਾਂ ਦੀ ਕਵੀਸ਼ਰੀ ਤੇ ਪ੍ਰਵਿਰਤੀ ਤੋਂ ਹੀ ਦੇਖ ਸਕਦੇ ਹਨ ਕਿ ਕਿਥੋਂ ਤੀਕਰ ਤੇ ਕਿਸ ਪ੍ਰਕਾਰ ਉਨ੍ਹਾਂ ਨੇ ਅਧਮੋਏ ਹਿੰਦੂਆਂ ਵਿਚ ਬੀਰ ਰਸ ਭਰ ਕੇ ਸਿਆਰਾਂ ਤੋਂ ਸ਼ੇਰ ਕਰ ਦਿਖਾਇਆ ਹੈ। ਸਗੋਂ ਦੇਵੀ ਦੇਵਤਾ, ਰਾਮ, ਕ੍ਰਿਸ਼ਨਾਦਿਕ ਪੁਰਖ ਦੇ (ਜਿਨ੍ਹਾਂ ਨੂੰ ਹਿੰਦੂ ਅਵਤਾਰ ਮੰਨਦੇ ਹਨ) ਜੀਵਨ ਚਰਿੱਤ੍ਰ ਅਜਿਹੇ ਢੰਗ ਨਾਲ ਛੰਦਾ ਬੰਦੀ ਵਿਚ ਵਰਣਨ ਕੀਤੇ ਹਨ ਕਿ ਜਿਨ੍ਹਾਂ ਨੂੰ ਪੜ੍ਹਨ ਸੁਨਣ ਵਾਲਿਆਂ ਦੇ ਦਿਲ ਵਿਚ ਆਪ ਤੋਂ ਆਪ ਬੀਰ ਰਸ ਦੀ ਉਮੰਗ ਭਰ ਜਾਂਦੀ ਹੈ। ਗੁਰੂ ਜੀ ਦੀ ਕਵਿਤਾ ਦੀ ਚਮਕ, ਦਮਕ, ਰਸ, ਰੀਤ, ਅਲੰਕਾਰ, ਲੱਛਣਾਂ, ਧੁਨੀ, ਅਵਰੇਵ,

ਬਯੰਜਨਾਦਿਕ ਭੁਖਨਾ ਕਰ ਭੁਖਤ ਹੈ, ਜਿਸ ਦੇ ਅਵਿਲੋਕਨ ਤੋਂ ਚਿੱਤ ਨਹੀਂ ਉਤਰਦਾ।

(ਤਵਾਰੀਖ਼ ਗੁਰੂ ਖ਼ਾਲਸਾ, ਭਾਸ਼ਾ ਵਿਭਾਗ ਪੰਨਾ ੮੧੮)

ਗੁਰੂ ਜੀ ਮੁੜ ਪਾਉਂਟੇ ਆ ਠਹਿਰੇ। ਉਸ ਸਮੇਂ ਕਵਿਤਾ ਕਰਨ ਦਾ ਐਡਾ ਪ੍ਰੇਮ ਜਾਗਿਆ ਕਿ ਦੁਪਹਿਰ ਤੱਕ ਜਮਨਾ ਕਿਨਾਰੇ ਬੈਠੇ ਪਿਛਲੇ ਬੀਤ ਚੁੱਕੇ ਅਵਤਾਰਾਂ ਆਦਿਕ ਦੀ ਕਥਾ ਛੰਦਾ ਬੰਦੀ ਵਿਚ ਰਚਦੇ ਰਹਿੰਦੇ। ਇਸ ਤੋਂ ਬਿਨਾਂ ਹੋਰ ਜਾਪੁ ਸਾਹਿਬ, ਅਕਾਲ ਉਸਤਤ ਆਦਿਕ ਬਾਣੀ ਵੀ ਉਚਾਰਨ ਕਰਦੇ ਰਹਿੰਦੇ।

(ਤਵਾਰੀਖ਼ ਗੁਰੂ ਖ਼ਾਲਸਾ, ਭਾਸ਼ਾ ਵਿਭਾਗ, ਪੰਨਾ ੪੨੦)

ਜੰਗ ਭੰਗਾਣੀ ਦਾ ਬ੍ਰਿਤਾਂਤ ਛੰਦਾ ਬੰਦੀ ਵਿਚ ਬੀਰ ਰਸ ਦਾ ਭਰਿਆ ਹੋਇਆ ਗੁਰੂ ਸਾਹਿਬ ਜੀ ਨੇ ਚੰਗੀ ਤਰ੍ਹਾਂ ਵਰਣਨ ਕੀਤਾ ਹੈ, ਜੋ ਬਚਿੱਤ੍ਰ ਨਾਟਕ ਦੇ ਅਸ਼ਟਮ ਅਧਿਆਇ ਵਿਖੇ ਹੈ।

(ਤਵਾਰੀਖ਼ ਗੁਰੂ ਖ਼ਾਲਸਾ, ਭਾਸ਼ਾ ਵਿਭਾਗ, ਪੰਨਾ ੮੩੭)

ਸ੍ਰੀ ਦਸਮ ਗੁਰੂ ਚਮਤਕਾਰ, ਅਰਥਾਤ ਕਲਗੀਧਰ ਚਮਤਕਾਰ ਦੇ ਲੇਖਕ ਸੋਢੀ ਤੇਜਾ ਸਿੰਘ ਜੀ ਨੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸ੍ਰੀ ਦਸਮ ਗ੍ਰੰਥ ਦੀ ਰਚਨਾ ਬਾਣੀ ਸਬੰਧੀ ਇਸ ਤਰ੍ਹਾਂ ਜ਼ਿਕਰ ਕੀਤਾ ਹੈ :

ਪਾਉਂਟੇ ਸਾਹਿਬ ਜਮਨਾ ਦੇ ਕਿਨਾਰੇ ਉੱਤੇ ਜਲ ਦੇ ਪ੍ਰਵਾਹ ਨਾਲ ਇਕ ਵੱਡੀ ਸਿਲ ਉੱਤੇ ਬੈਠ ਕੇ ਗੁਰੂ ਸਾਹਿਬ ਜੀ ਪਹਾੜੀ ਦ੍ਰਿਸ਼ ਅਤੇ ਜਮਨਾ ਦੇ ਪ੍ਰਵਾਹ ਨੂੰ ਵੇਖਣ ਵਾਸਤੇ ਸਵੇਰ ਸ਼ਾਮ ਵਿਸ਼ੇਸ਼ ਕਰਕੇ ਬੈਠਦੇ ਸਨ। ਅੰਮ੍ਰਿਤ ਵੇਲੇ ਸੌਚ ਇਸ਼ਨਾਨ ਕਰਕੇ ਆਪ ਜੀ ਇਸ ਉੱਤੇ ਇਕ ਪਹਿਰ ਦਿਨ ਚੜ੍ਹੇ ਤਕ ਇਕਾਂਤ ਬੈਠ ਕੇ ਬਾਣੀ ਰਚਦੇ ਸਨ। ਸਭ ਤੋਂ ਪਹਿਲਾਂ ਆਪ ਜੀ ਨੇ ਕ੍ਰਿਸ਼ਨਾ ਅਵਤਾਰ ਦੇ ਪ੍ਰਸੰਗ ਦਾ ਉਲਥਾ ਸੁੰਦਰ ਛੰਦਾਬੰਦੀ ਵਿਚ ਕੀਤਾ। ਉਪਰੰਤ ਚੌਵੀ ਅਵਤਾਰਾਂ ਦੀ ਕਥਾ ਲਿਖੀ, ਮਾਰਕੰਡੇ ਪੁਰਾਣ ਦਾ ਉਲਥਾ ਕਰਕੇ ਉਸ ਦਾ ਨਾਮ ਚੰਡੀ ਚਰਿਤ੍ਰ ਰੱਖਿਆ। ਇਸ ਬਾਣੀ ਨੂੰ ਨਿਹੰਗ ਸਿੰਘ ਬੜੀ ਪ੍ਰਸੰਨਤਾ ਨਾਲ ਪੜ੍ਹਦੇ ਹਨ। ਇਹ ਬਾਣੀ ਯੁੱਧ ਵਿਚ ਸੂਰਮੇ ਨੂੰ ਬਲ ਬਖ਼ਸ਼ਣ ਵਾਲੀ ਹੈ। ਰਾਮਾ ਅਵਤਾਰ ਦੀ ਕਥਾ ਅਤੇ ਉਸ ਦੇ ਅੰਤ ਚੌਪਈ 'ਹਮਰੀ ਕਰਹੁ ਹਾਥ ਦੈ ਰੱਛਾ' ਵੀ ਆਪ ਜੀ ਨੇ ਇਥੇ ਹੀ ਉਚਾਰਨ ਕੀਤੀ ਵਰਣਨ ਹੈ।

(ਸ੍ਰੀ ਦਸਮ ਗੁਰੂ ਚਮਤਕਾਰ, ਪੰਨਾ ੧੧੮)

ਸਾਡਾ ਇਤਿਹਾਸ ਦਸ ਪਾਤਸ਼ਾਹੀਆਂ ਭਾਗ ਪਹਿਲਾ, ਪੰਨਾ ੪੫੦ ਤੋਂ ੪੫੩ ਤੱਕ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਸ੍ਰੀ ਦਸਮ ਗ੍ਰੰਥ ਦੀ ਰਚਨਾ ਭਾਵ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਸਬੰਧ ਵਿਚ ਜੋ ਲਿਖਦੇ ਹਨ, ਅਸੀਂ ਇਥੇ ਹੂ-ਬ-ਹੂ ਲਿਖ ਰਹੇ ਹਾਂ :-

ਕਵੀ : ਗੁਰੂ ਗੋਬਿੰਦ ਸਿੰਘ ਜੀ ਦਾ ਅਸਥਾਨ ਕਵੀ ਦੇ ਤੌਰ 'ਤੇ ਵੱਖ ਉੱਚੀ ਮਹਾਨਤਾ ਰੱਖਦਾ ਹੈ। ਕੁਲ ੩੨ ਸਾਲ ਦੇ ਸਮੇਂ ਅੰਦਰ ਇਤਨੀਆਂ ਮਹਾਨ ਰਚਨਾਵਾਂ ਰਚਣੀਆਂ ਇਕ ਕਰਾਮਾਤ ਤੋਂ ਘੱਟ ਨਹੀਂ ਲੱਗਦੀਆਂ। ਗੁਰੂ ਗੋਬਿੰਦ ਸਿੰਘ ਜੀ ਦੀਆਂ ਕਈ ਰਚਨਾਵਾਂ ਆਨੰਦਪੁਰ ਛੱਡਣ ਉਪਰੰਤ ਸਰਸਾ ਨਦੀ ਵਿਚ ਜ਼ਾਇਆ ਹੋ ਗਈਆਂ ਦੱਸੀਆਂ ਜਾਂਦੀਆਂ ਹਨ। ਜੋ ਕੁਝ ਸਾਡੇ ਕੋਲ ਹੈ, ਉਸ ਤੋਂ ਹੀ ਅੰਦਾਜ਼ਾ ਲਗਾਉਣਾ ਹੀ ਕਠਿਨ ਨਹੀਂ ਕਿ ਉਹ ਇਕ ਮਹਾਨ ਕਵੀ ਸਨ। 'ਅਕਾਲ ਉਸਤਤਿ' ਉਨ੍ਹਾਂ ਦੀ ਅਮਰ ਵਸਤੂ ਹੈ। ਇਹ ਪਹਿਲੇ ਤੇ ਆਖ਼ਰੀ ਪੈਗ਼ੰਬਰ ਹਨ, ਜਿਨ੍ਹਾਂ ਆਪਣੀ ਆਤਮ-ਕਥਾ ਲਿਖੀ ਅਤੇ ਇਹ ਪਹਿਲ ਵੀ ਉਨ੍ਹਾਂ ਹੀ ਕੀਤੀ ਕਿ ਆਤਮ-ਕਥਾ ਕਵਿਤਾ ਵਿਚ ਲਿਖੀ। ਇਹ ਪਹਿਲ ਵੀ ਉਨ੍ਹਾਂ ਦੇ ਹੀ ਹਿੱਸੇ ਆਈ ਹੈ ਕਿ ਕਵਿਤਾ ਵਿਚ ਹੀ ਹੋਈ ਜੰਗ ਦਾ ਵਰਣਨ ਲਿਖਿਆ ਹੈ।

"ਸ੍ਰੀ ਸ਼ਸਤ੍ਰ ਨਾਮ ਮਾਲਾ" ਵਿਚ ਸ਼ਸਤਰਾਂ ਦੇ ਨਾਮ ਇਸ ਤਰਤੀਬ ਨਾਲ ਦਿੱਤੇ ਹਨ ਕਿ ਪਾਠਕ ਵਿਚ ਬੀਰਤਾ ਹੁਲਾਰੇ ਖਾਂਦੀ ਹੈ। "ਵਾਰ ਸ੍ਰੀ ਭਗਉਤੀ ਜੀ ਕੀ", ਕਾਵਿ-ਕਲਾ ਦੇ ਨੁਕਤੇ ਤੋਂ ਲਾਸਾਨੀ ਵਾਰ ਹੈ। ਸ਼ਬਦਾਂ ਦੀ ਚੋਣ ਤੇ ਵਰਤੋਂ ਕਮਾਲ ਦੀ ਹੈ। ਅਲੰਕਾਰ, ਤਸ਼ਬੀਹਾਂ ਐਸੀਆਂ ਵਰਤੀਆਂ ਹਨ ਕਿ ਪੜ੍ਹਨ ਵਾਲੇ ਵਿਚ ਜੋਸ਼ ਉੱਠ ਖਲੋਂਦਾ ਹੈ। ਆਮ ਵਾਕਫ਼ੀ ਦੇ ਗ੍ਰੰਥਾਂ ਵਿਚ ਗਿਆਨ ਪਰਬੋਧ ਪ੍ਰਸਿੱਧ ਪੁਸਤਕ ਹੈ। 'ਚੰਡੀ ਚਰਿਤ੍ਰ' ਇਕ ਐਸੀ ਪੁਸਤਕ ਹੈ ਜਿਸ ਦੇ ਟਾਕਰੇ ਦੀ ਨਾ ਹਿੰਦੀ ਵਿਚ, ਨਾ ਸੰਸਕ੍ਰਿਤ ਵਿਚ ਤੇ ਨਾ ਹੀ ਕਿਸੇ ਹੋਰ ਬੋਲੀ ਵਿਚ ਮਿਲ ਸਕਦੀ ਹੈ। ਪੁਰਾਣੇ ਦੇਵਤਿਆਂ ਅਤੇ ਅਵਤਾਰਾਂ ਦੀਆਂ ਪੁਰਾਣੀਆਂ ਕਹਾਣੀਆਂ ਜੇ ਮਿਲ ਸਕਦੀਆਂ ਹਨ ਤਾਂ ਕੇਵਲ 'ਚੰਡੀ ਚਰਿਤ੍ਰ' ਵਿਚੋਂ। ਕਬਿੱਤ, ਸਵੱਈਏ ਆਪਣੀ ਮਿਸਾਲ ਆਪ ਹਨ। 'ਚਰਿਤ੍ਰ ਪਖਿਆਨ' ਖੁੱਲ੍ਹੀ ਬੋਲੀ ਵਿਚ ਲਿਖ ਕੇ ਮਨੁੱਖ ਨੂੰ ਦੁਰਾਚਾਰਾਂ ਤੋਂ ਬਚਣ ਦਾ ਵੱਲ ਦੱਸਿਆ ਹੈ। "ਜ਼ਫ਼ਰਨਾਮਾ" ਉਨ੍ਹਾਂ ਦੀ ਇਕ ਅਮਰ ਫ਼ਾਰਸੀ ਕ੍ਰਿਤ ਹੈ। ਗੁਰੂ ਜੀ ਦੀ ਕਵਿਤਾ ਵਿਚ ਸਾਰੇ ਗੁਣ, ਸਾਰੇ ਰਸ, ਸਾਰੇ ਵਰਨ, ਸਾਰੇ ਪਦ, ਸਾਰੇ ਸੁਹਾਗ ਅਤੇ ਨਵੇਂ ਤੋਂ ਨਵੇਂ ਅਲੰਕਾਰ ਮਿਲਦੇ ਹਨ। ਜਮਾਲ ਨਾਲ ਜਲਾਲ ਗੁਰੂ ਜੀ ਨੇ ਕਵਿਤਾ ਵਿਚ ਜੜਿਆ ਹੋਇਆ ਹੈ। ਗੁਰੂ ਜੀ ਦੀ ਬਾਣੀ ਵਿਚ ਵਾਹਿਗੁਰੂ, ਕੁਦਰਤ, ਮਨੁੱਖਤਾ ਤੇ ਪਿਆਰ ਪ੍ਰਧਾਨ ਹਨ। ਬਾਣੀ ਵਿਚ ਸੰਗੀਤ ਤੇ ਵਿਦਵਤਾ ਤਾਂ ਟੀਸੀ 'ਤੇ ਪੁੱਜੇ ਹੋਏ ਹਨ। ਬਾਣੀ ਚਿਤਰਨ ਵਿਚ ਉਨ੍ਹਾਂ ਦਾ ਸਾਨੀ ਕੋਈ ਨਹੀਂ। ਜਿਤਨੇ ਪ੍ਰਚੱਲਤ ਤੇ ਅਪ੍ਰਚੱਲਤ ਛੰਦ ਗੁਰੂ ਜੀ ਨੇ ਵਰਤੇ ਹਨ, ਸ਼ਾਇਦ ਹੀ ਅੱਜ ਤੱਕ ਕਿਸੇ ਕਵੀ ਜਾਂ ਲਿਖਾਰੀ ਨੂੰ ਵਰਤਣੇ ਤਾਂ ਇਕ ਪਾਸੇ, ਉਨ੍ਹਾਂ ਦੀ ਸੂਝ ਵੀ ਹੋਵੇ। ਅਲੰਕਾਰਾਂ ਦੀ ਭਰਮਾਰ ਤੇ ਫਿਰ ਸਾਦਗੀ ਰੱਖਣੀ, ਉਨ੍ਹਾਂ ਦੀ ਕਵਿਤਾ ਦਾ ਇਕ ਖ਼ਾਸ ਗੁਣ ਹੈ।

ਬੋਲੀਆਂ ਦੇ ਮਾਹਿਰ (Linguist) : ਗੁਰੂ ਗੋਬਿੰਦ ਸਿੰਘ ਜੀ ਨਿਰੇ ਬੋਲੀਆਂ ਤੋਂ ਜਾਣੂ ਹੀ ਨਹੀਂ ਸਨ, ਸਗੋਂ ਉਨ੍ਹਾਂ ਦੇ ਮਾਹਿਰ ਵੀ ਸਨ। ਅਰਬੀ ਦਾ ਗਿਆਨ ਪੂਰਨਤਾ ਤਕ

ਪ੍ਰੁੱਜਿਆ ਹੋਇਆ ਸੀ। ਫ਼ਾਰਸੀ ਤੇ ਸੰਸਕ੍ਰਿਤ ਉਨ੍ਹਾਂ ਦੇ ਮੂੰਹ-ਚੜ੍ਹੀ ਹੋਈ ਸੀ। ਸੰਸਕ੍ਰਿਤ ਤੇ ਫ਼ਾਰਸੀ ਨੂੰ ਉਨ੍ਹਾਂ ਨੇ ਖੁਲ੍ਹਦਿਲੀ ਨਾਲ ਆਪਣੀ ਕਵਿਤਾ ਵਿਚ ਵਰਤਿਆ। ਬਿਹਾਰੀ, ਬ੍ਰਿਜ-ਭਾਸ਼ਾ, ਮਾਝੀ ਤੇ ਪੰਜਾਬੀ ਤਾਂ ਉਨ੍ਹਾਂ ਦੇ ਨਹੁੰਆਂ 'ਤੇ ਸਨ। ਦੁਰਗਾ ਦੀ ਦੈਂਤ ਨੂੰ ਮਾਰ-ਮੁਕਾਣ ਵਾਲੀ ਇਕੋ ਹੀ ਕਹਾਣੀ ਨੂੰ ਵੱਖ-ਵੱਖ ਤਿੰਨ ਬੋਲੀਆਂ ਵਿਚ ਕਾਮਯਾਬੀ ਨਾਲ ਲਿਖਣ ਤੇ ਨਿਭਾਣ ਦਾ ਕੰਮ ਕੋਈ ਬੋਲੀਆਂ ਦਾ ਮਾਹਿਰ ਹੀ ਕਰ ਸਕਦਾ ਸੀ। ਉਹੀ ਦੁਰਗਾ ਦੀ ਕਹਾਣੀ ਨੂੰ ਪੰਜਾਬੀ 'ਚੰਡੀ ਦੀ ਵਾਰ' ਅਤੇ ਫਿਰ ਉਸੇ ਨੂੰ ਬ੍ਰਿਜ ਭਾਸ਼ਾ ਅਤੇ ਰਲੀ ਮਿਲੀ, ਸੰਸਕ੍ਰਿਤ ਦੇ ਰੂਪ ਵਿਚ ਵਰਤਿਆ। ਫ਼ਾਰਸੀ ਵਿਚ ਰਚੀ ਮਹਾਨ ਕ੍ਰਿਤ ਫ਼ਤਹਨਾਮਾ ਤੇ ਜ਼ਫ਼ਰਨਾਮਾ ਕਿਸੇ ਕਠੋਰ ਤੋਂ ਕਠੋਰ ਹਿਰਦੇ ਨੂੰ ਹਲੂਣ ਸਕਦੀ ਹੈ। ਜਾਪੁ ਸਾਹਿਬ ਵਿਚ ਤਕਰੀਬਨ ੯੩੫ ਉਪਨਾਮ ਵਾਹਿਗੁਰੂ ਦੇ ਗੁਰੂ ਗੋਬਿੰਦ ਸਿੰਘ ਜੀ ਨੇ ਵਰਤੇ ਹਨ। ਉਨ੍ਹਾਂ ਵਿਚੋਂ ੮੫ ਦੇ ਕਰੀਬ ਮੁਸਲਮਾਨੀ ਹਨ ਅਤੇ ਫਿਰ ਸਵਾਦ ਇਹ ਕਿ ਕੁਰਾਨ ਮਜੀਦ ਦੀਆਂ ਉਪਮਾਵਾਂ ਨਾਲੋਂ ਬਿਲਕੁਲ ਵੱਖ। ਠੀਕ ਸਮੇਂ ਸਿਰ ਠੀਕ ਸ਼ਬਦ ਵਰਤਣਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਹਿੱਸੇ ਆਇਆ ਹੈ।

ਰੂਹਾਨੀ ਆਗੂ : ਗੁਰੂ ਨਾਨਕ ਦੀ ਗੱਦੀ 'ਤੇ ਉਹ ਦਸਵੇਂ ਰੂਹਾਨੀ ਗੁਰੂ ਸਨ। ਭਾਈ ਨੰਦ ਲਾਲ ਜੀ ਨੇ ਠੀਕ ਹੀ ਲਿਖਿਆ ਹੈ :-

***ਸਭ ਏਕੌ ਏਕੌ ਏਕਨਾ।***
***ਨਹੀਂ ਭੇਦ ਨ ਕਛ ਭੀ ਪੇਖਣਾ।***

ਭੁੱਖੀਆਂ ਤੇ ਤ੍ਰਿਹਾਈਆਂ ਆਤਮਾਵਾਂ ਉਨ੍ਹਾਂ ਕੋਲੋਂ ਸਦਾ ਸ਼ਾਂਤੀ ਦੀ ਆਸ ਰੱਖਦੀਆਂ ਸਨ। ਗੁਰੂ ਗੋਬਿੰਦ ਸਿੰਘ ਜੀ ਰੂਹਾਨੀਅਤ ਦਾ ਮੁਜੱਸਮਾ ਸਨ। ਸਿੱਖਾਂ ਨੂੰ ਜਿੱਥੇ ਸ਼ਸਤਰ ਪਹਿਨਣ ਦਾ ਹੁਕਮ ਦਿੱਤਾ, ਉਥੇ ਨੇਮ ਨਾਲ ਨਿੱਤ ਬਾਣੀ ਪੜ੍ਹਨ ਦੀ ਆਗਿਆ ਵੀ ਕੀਤੀ। 'ਅਕਾਲ ਉਸਤਤ' ਉਨ੍ਹਾਂ ਦੀ ਇਕ ਰੂਹਾਨੀ ਕ੍ਰਿਤ ਹੈ। 'ਜਾਪੁ ਸਾਹਿਬ', ਹੁਣ ਤੱਕ ਸਿੱਖਾਂ ਨੂੰ ਰੂਹਾਨੀ ਰੰਗਤ ਵਿਚ ਰੰਗ ਰਹੀ ਹੈ। ਰਵਾਇਤ ਹੈ ਕਿ ਇਕ ਵਾਰੀ ਲਿਖਦੇ-ਲਿਖਾਂਦੇ ਤੇਰ੍ਹਾਂ ਸਫ਼ੇ, ਉਹ "ਤੂ ਹੀ, ਤੂ ਹੀ, ਤੂ ਹੀ" ਲਿਖੀ ਗਏ। ਗੁਰੂ ਨਾਨਕ ਜੀ ਦੀ "ਤੇਰਾ......ਤੇਰਾ" ਵਾਲੀ ਸਾਖੀ ਇਹ ਘਟਨਾ ਯਾਦ ਕਰਾ ਦੇਂਦੀ ਹੈ। ਗੁਰੂ ਜੀ ਦਾ ਸਤਿਕਾਰ ਹਿੰਦੂ ਮੁਸਲਮਾਨ ਰੂਹਾਨੀ ਆਗੂ ਕਰ ਕੇ ਹੀ ਕਰਦੇ ਸਨ। ਉਨ੍ਹਾਂ ਦੇ ਜਨਮ ਵੇਲੇ ਦੀ ਸਾਖੀ ਅਨੁਸਾਰ ਭੀਖਣ ਸ਼ਾਹ ਦੋ ਕੁੱਜੇ ਲੈ ਕੇ ਆਇਆ। (ਇਹ ਉਨ੍ਹਾਂ ਦੀ ਅਜ਼ਮਤ ਦ੍ਰਿੜ੍ਹਾਉਣ ਲਈ ਹੀ ਸੀ।) ਭੀਖਣ ਸ਼ਾਹ ਨੇ ਇਕ ਕੁੱਜੇ ਵਿਚ ਦੁੱਧ ਤੇ ਦੂਜੇ ਵਿਚ ਪਾਣੀ ਰੱਖਿਆ ਹੋਇਆ ਸੀ। ਦੁੱਧ ਦਾ ਭਾਵ ਹਿੰਦੂ ਤੇ ਪਾਣੀ ਮੁਸਲਮਾਨਾਂ ਦਾ ਚਿੰਨ੍ਹ ਸੀ। ਗੁਰੂ ਜੀ ਨੇ ਆਪਣੇ ਦੋਵੇਂ ਹੱਥ ਦੋਵਾਂ ਕੁੱਜਿਆਂ 'ਤੇ ਰੱਖੇ ਤੇ ਫਿਰ ਆਪਣੇ ਚਰਨ ਕਮਲਾਂ ਨਾਲ ਦੋਵੇਂ ਡੋਲ੍ਹ ਦਿੱਤੇ। ਇਸ ਦਾ ਭਾਵ ਸੀ ਕਿ ਉਹ ਕਿਸੇ ਇਕ ਫ਼ਿਰਕੇ ਦੇ ਨਹੀਂ ਸਗੋਂ ਨਿਰੋਲ ਧਰਮ ਦਾ ਜੈਕਾਰ ਕਰਨ ਆਏ ਸਨ। ਫਿਰ

ਜਦ ਸਰਹਿੰਦ ਦੇ ਨਵਾਬ ਨੇ ਤਿੰਨ ਭਰਾਵਾਂ- ਸ਼ਮੀਰਾ, ਲਖਮੀਰਾ ਤੇ ਤਖ਼ਤ ਮੱਲ-ਨੂੰ ਸਖ਼ਤ ਤਾੜਨਾ ਕੀਤੀ ਤਾਂ ਉਨ੍ਹਾਂ ਨੇ ਲਿਖਿਆ : "ਜਿਵੇਂ ਤੁਸੀਂ ਆਪਣੇ ਪੈਗ਼ੰਬਰਾਂ ਤੇ ਮੁਰਸ਼ਦਾਂ ਨੂੰ ਮੰਨਦੇ, ਸੇਂਵਦੇ ਹੋ, ਤਿਵੇਂ ਅਸੀਂ ਭੀ ਸਤਿਗੁਰਾਂ ਦੀ ਸੇਵਾ, ਪੂਜਾ, ਇਸ਼ਟ ਜਾਣ ਹੀ ਕਰਦੇ ਹਾਂ। ਅਸੀਂ ਬਾਬਾ ਨਾਨਕ ਦੇ ਮੁਰੀਦ ਤੇ ਆਪਣੇ ਪੀਰ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਸ ਤਰ੍ਹਾਂ ਤੁਹਾਡੇ ਹਵਾਲੇ ਕਰ ਸਕਦੇ ਹਾਂ ? ਸਾਥੋਂ ਇਹ ਗੱਲ ਤਿੰਨ ਕਾਲ ਵੀ ਨਹੀਂ ਹੋਣੀ !" ਆਪ ਜੀ ਦੇ ਜੋਤੀ ਜੋਤ ਸਮਾ ਜਾਣ ਬਾਅਦ ਜਦ ਬਹਾਦਰ ਸ਼ਾਹ ਦੇ ਕੁਝ ਸਾਥੀ ਵਜ਼ੀਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਆਦਿ ਨੂੰ ਜ਼ਬਤ ਕਰਨ ਦੀ ਸਲਾਹ ਦਿੱਤੀ ਤਾਂ ਉਸ ਨੇ ਗ਼ੁੱਸੇ ਵਿਚ ਰੋਕਿਆ ਤੇ ਕਿਹਾ ਕਿ ਉਹ ਦੀਨੀ ਸਰਬਰਾਹ ਹਨ।

ਵਿਸ਼ਵ-ਆਗੂ : ਗੁਰੂ ਗੋਬਿੰਦ ਸਿੰਘ ਜੀ ਕਿਸੇ ਜਾਤੀ, ਪ੍ਰਾਂਤ ਜਾਂ ਦੇਸ਼ ਦੇ ਆਗੂ ਨਹੀਂ ਸਨ, ਸਗੋਂ ਵਿਸ਼ਵ ਆਗੂ ਸਨ। ਉਨ੍ਹਾਂ ਦੀਆਂ ਲਿਖਤਾਂ ਵਿਚ ਪੰਜਾਬੀ ਜਾਂ ਪ੍ਰਾਂਤਕ ਗੱਲ ਨਹੀਂ ਮਿਲੇਗੀ। ਗੋਕਲ ਚੰਦ ਨਾਰੰਗ ਦਾ ਇਹ ਕਹਿਣਾ ਕਿ ਉਨ੍ਹਾਂ ਕੌਮ-ਪ੍ਰਸਤੀ ਨੂੰ ਧਰਮ ਬਣਾ ਦਿੱਤਾ ਤੇ ਫਿਰ ਅਣਜਾਣਪੁਣੇ ਵਿਚ ਸਭ ਦਾ ਇਹ ਹੀ ਮੰਨੀ ਜਾਣਾ ਤੇ ਕਹੀ ਜਾਣਾ ਅਯੋਗ ਲੱਗਦਾ ਹੈ। ਗੁਰੂ ਜੀ ਦੀਆਂ ਲਿਖਤਾਂ ਦਾ ਧੁਰਾ 'ਸਰਬੱਤ' ਹੀ ਸੀ। 'ਜਾਪੁ ਸਾਹਿਬ' ਵਿਚ ਇਸ ਦਾ ਬਾਰ-ਬਾਰ ਵਰਣਨ ਕੀਤਾ ਗਿਆ ਹੈ :

*ਕਿ ਸਰਬੱਤ੍ਰ ਭਾਨੈ।*
*ਕਿ ਸਰਬੱਤ੍ਰ ਮਾਨੈ।*
*ਕਿ ਸਰਬੱਤ੍ਰ ਇੰਦ੍ਰੈ।*
*ਕਿ ਸਰਬੱਤ੍ਰ ਚੰਦ੍ਰੈ॥੧੧੯॥*

ਇਸ ਪਾਸੇ ਦੀ ਉਦਾਹਰਣ ਹੀ ਹੈ। ਫਿਰ ਉਨ੍ਹਾਂ ਦੀ ਨਜ਼ਰ ਕਿਤਨੀ ਵਿਸ਼ਾਲ ਹੈ, ਇਹ ਅਕਾਲ ਉਸਤਤਿ ਦੇ ਕਬਿੱਤਾਂ ੨੫੪, ੨੫੫ ਤੇ ੨੫੬ ਤੋਂ ਦੇਖੀ ਜਾ ਸਕਦੀ ਹੈ। ਇਹਨਾਂ ਕਬਿੱਤਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਪੂਰਬ ਤੋਂ ਪੱਛਮ, ਉੱਤਰ ਤੋਂ ਦੱਖਣ ਤਕ ਸਭ ਪ੍ਰਾਂਤਾਂ, ਦੇਸ਼ਾਂ, ਨਸਲਾਂ, ਕੌਮਾਂ ਦਾ ਜ਼ਿਕਰ ਕਰ ਕੇ ਸਾਰਿਆਂ ਨੂੰ ਹੀ ਵਾਹਿਗੁਰੂ ਦੀ ਯਾਦ ਵਿਚ ਜੁਟਿਆ ਦੱਸਦੇ ਹਨ। ਉਨ੍ਹਾਂ ਦੀ ਵਿਸ਼ਾਲ ਨਜ਼ਰ ਪੰਜਾਬ ਤੋਂ ਅੱਗੇ ਲੰਘ, ਦਿੱਲੀ, ਰਾਜਪੂਤਾਨੇ, ਮਹਾਂਰਾਸ਼ਟਰ, ਦੱਖਣ, ਤਿਲੰਗਾਨਾ, ਉੜੀਸਾ, ਬੰਗਾਲ, ਆਸਾਮ, (ਕਾਮਰੂਪ) ਭੂਟਾਨ, ਸਿੱਕਮ, ਫਿਰੰਗੀ ਤੇ ਸਭ ਟਾਪੂਆਂ ਨੂੰ ਟੱਪ ਲੰਘ ਜਾਂਦੀ ਹੈ। ਇਹ ਦੋ ਕਬਿੱਤ ਤਾਂ ਖ਼ਾਸ ਤੌਰ ਉੱਤੇ ਧਿਆਨ ਨਾਲ ਪੜ੍ਹਨ ਵਾਲੇ ਹਨ :—

*ਬੰਗ ਕੇ ਬੰਗਾਲੀ, ਫਿਰਹੰਗ ਕੇ ਫਿਰੰਗਾ ਵਾਲੀ,*
*ਦਿੱਲੀ ਕੇ ਦਿਲਵਾਲੀ, ਤੇਰੀ ਅਗਯਾ ਮੈ ਚਲਤ ਹੈਂ।*

*ਰੋਹ ਕੇ ਰੁਹੈਲੇ, 'ਮਾਘਾ' ਦੇਸ ਕੇ ਮਘੇਲੇ ਬੀਰ,*
*ਬੰਗਸ਼ੀ ਬੁੰਦੇਲੇ, ਪਾਪ ਪੁੰਜ ਕੋ ਮਲਤ ਹੈਂ।*
*ਗੋਖਾ ਗੁਨ ਗਾਵੈ, ਚੀਨ ਮਚੀਨ ਕੇ ਸੀਸ ਨਯਾਵੈ,*
*'ਤਿਬਤੀ' ਧਿਆਇ, ਦੇਖ ਦੇਹ ਕੋ ਦਲਤ ਹੈਂ।*
*ਜਿਨੈ ਤੋਹਿ ਧਿਆਇਓ, ਤਿਨੈ ਪੂਰਨ ਪ੍ਰਤਾਪ ਪਾਇਓ,*
*ਸਰਬ ਧਨ ਨਾਮ, ਫਲ ਫੂਲ ਸੋ ਫਲਤ ਹੈਂ॥ ੩॥ ੨੫੫॥*

ਤੇ ਅੰਤਲੇ ਕਬਿੱਤ ਵਿਚ :-

*"ਫਰਾ ਸੀ ਫ਼ਿਰੰਗੀ ਫ਼ਰਾਸੀਸ ਕੇ ਦੁਰੰਗੀ,*
*'ਮਕਰਾਨ' ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ।*
*ਭੱਖਰੀ ਕੰਧਾਰੀ, ਗੋਰਿ ਗਖਰੀ ਗਰਦੇਜਾ ਚਾਰੀ,*
*ਪਉਨ ਕੇ ਅਹਾਰੀ ਤੇਰੋ, ਨਾਮੁ ਧਯਾਈਅਤੁ ਹੈਂ।*
*ਪੂਰਬ 'ਪਲਾਊ' ਕਾਮਰੂਪ ਅਉ ਕਮਾਊ,*
*ਸਰਬ ਠਉਰ ਮੈ ਬਿਰਾਜੈ, ਜਹਾਂ ਜਹਾਂ ਜਾਈਅਤੁ ਹੈਂ।*
*ਪੂਰਨ ਪ੍ਰਤਾਪੀ, ਜੰਤ੍ਰ ਮੰਤ੍ਰ ਕੇ ਅਤਾਪੀ ਨਾਥ,*
*ਕੀਰਤ ਤਿਹਾਰੀ ਕੋ ਨ ਪਾਰ ਪਾਈਅਤੁ ਹੈਂ॥ ੧੪॥ ੨੬੬॥*

ਪੁਰਖ ਭਗਵੰਤ, ਪੁਸਤਕ ਜੀਵਨੀ ਗੁਰੂ ਗੋਬਿੰਦ ਸਿੰਘ ਜੀ ਵਿਚ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਲਿਖਦੇ ਹਨ ਕਿ ਗੁਰੂ ਪਾਤਸ਼ਾਹ ਇਹ ਜਾਣਦੇ ਸਨ ਕਿ ਜੰਗਾਂ ਵਿਚ ਆਚਰਨ ਵੀ ਨੀਵੀਂ ਪੱਧਰ ਨੂੰ ਛੂਹ ਜਾਂਦਾ ਹੈ, ਇਸ ਲਈ ਉਹ ਐਸੀਆਂ ਕਥਾਵਾਂ ਵੀ ਨਾਲ-ਨਾਲ ਰਚ ਰਹੇ ਸਨ ਜਿਸ ਨਾਲ ਆਚਰਨ-ਉਸਾਰੀ ਹੁੰਦੀ ਰਹੇ। 'ਪਾਰਸ ਨਾਥ' ਦੀ ਕਥਾ ਵਿਚ ਇਹ ਹੀ ਕੀਤਾ ਗਿਆ। ਉਸ ਵਿਚ ਬਿਬੇਕੀ ਅਤੇ ਸਾਕਤ ਦੀ ਲੜਾਈ ਦਿਖਾਈ ਗਈ। ਵਿਕਾਰੀਆਂ, ਸਾਕਤਾਂ ਦੀ ਫ਼ੌਜ ਦੇ ਪ੍ਰਮੁੱਖ ਨਾਇਕ ਉਨ੍ਹਾਂ ਕਾਮ, ਕਲਹ, ਆਲਸ, ਦ੍ਰਿਦਰ, ਭਰਮ, ਤ੍ਰਿਸ਼ਨਾ, ਅਪਮਾਨ, ਗੁਮਾਨ, ਨਿੰਦਾ, ਅਨਰਥ, ਧਰੋਹ, ਝੂਠ, ਚਿੰਤਾ, ਹਿੰਸਾ, ਹੰਕਾਰ, ਈਰਖਾ, ਸ਼ੰਕਾ, ਅਸੰਤੋਸ਼, ਅਸ਼ੋਭਾ, ਅਪ੍ਰਾਧ, ਲੋਭ, ਮੋਹ, ਅਲੱਜਿਆ ਤੇ ਗਿਲਾਨੀ ਆਦਿ ਨਾਲ ਭਰੇ ਦਰਸਾਏ। ਭਾਵ ਗੁਰੂ ਜੀ ਨੇ ਇਨ੍ਹਾਂ ਤੋਂ ਬਚਣ ਲਈ ਪ੍ਰੇਰਨਾ ਕੀਤੀ। ਦੂਜੇ ਪਾਸੇ ਯੋਧਿਆਂ ਦੀ ਐਸੀ ਫ਼ੌਜ ਇਕੱਠੀ ਕਰਨ ਲਈ ਕਿਹਾ ਜਿਸ ਦੇ ਨਾਇਕ ਸੰਜਮ, ਪ੍ਰੇਮ, ਧੀਰਜ, ਸ਼ਾਂਤੀ, ਲਾਜ, ਸੁਲਜ, ਨਿਰਹੰਕਾਰ, ਉਦਮ, ਉਪਕਾਰ, ਸ਼ੁਭ ਵਿਚਾਰ, ਸਤਿਸੰਗ, ਪ੍ਰੀਤੀ, ਪ੍ਰਬੋਧ, ਵਿਦਿਆ, ਨਾਮ, ਦਾਨ ਅਤੇ ਇਸ਼ਨਾਨ ਦੇ ਧਾਰਨੀ ਹੋਣ। 'ਚਰਿਤਰੋ ਪਖਜਾਨ' ਲਿਖਣ ਦਾ ਵੀ ਇਹ ਹੀ ਕਾਰਨ ਸੀ ਕਿ ਧਰਮ ਯੁੱਧ ਵਿਚ ਜੂਝਣ

ਵਾਲੇ ਆਚਰਨ ਦੀ ਮੂਰਤ ਹੋਣੇ ਚਾਹੀਦੇ ਹਨ। ਯੋਧਿਆਂ ਨੂੰ ਉਨ੍ਹਾਂ ਸਭ ਵਿਸ਼ਿਆਂ ਤੋਂ ਜਾਣੂ ਕਰਾਇਆ ਗਿਆ, ਜੋ ਕਿਸੇ ਸਮੇਂ ਯੋਧੇ ਦਾ ਰਾਹ ਰੋਕ ਸਕਦੇ ਹਨ। ਕਈ ਚਰਿੱਤਰਾਂ ਵਿਚ ਔਰਤਾਂ ਦੀ ਬਹਾਦਰੀ ਵੀ ਦਰਸਾਈ ਗਈ। ਉਦਾਹਰਣ ਵਜੋਂ ਚਰਿੱਤਰ ੧੯੫ ਵਿਚ ਮਾਰਵਾੜ ਦੇ ਰਾਜਾ ਜਸਵੰਤ ਸਿੰਘ ਦੀ ਮੌਤ ਹੋ ਜਾਣ ਤੇ ਉਸ ਦੀਆਂ ਰਾਣੀਆਂ ਮਾਨਮਤੀ ਤੇ ਬਿਤਨ ਪ੍ਰਭਾ ਨੂੰ ਔਰੰਗਜ਼ੇਬ ਦੀ ਫ਼ੌਜ ਨਾਲ ਗਹਿਗਚ ਯੁੱਧ ਕਰਦੇ ਦਿਖਾਇਆ। ਇਸੇ ਤਰ੍ਹਾਂ ਚਰਿੱਤਰ ੨੦੪ ਵਿਚ ਰਾਜਾ ਬੀਰ ਸਿੰਘ ਦੀ ਪਤਨੀ ਕੈਲਾਸ਼ ਮਤੀ ਨੂੰ ਸ਼ਾਹ ਜਹਾਨ ਨਾਲ ਸਿੱਧੇ ਲੜਦੇ ਦਿਖਾਇਆ ਹੈ। ਫਿਰ ਰਾਜਾ ਬੀਰ ਦੱਤ ਕੂਚ-ਬਿਹਾਰ ਦੀ ਰਾਣੀ ਮੁਸ਼ਕਮਤੀ ਨੂੰ ਅਕਬਰ ਦੀ ਫ਼ੌਜ ਦੇ ਛੱਕੇ ਛੁੜਾਉਂਦੇ ਦਰਸਾਇਆ ਹੈ। ਔਰਤ ਨੂੰ ਨਾਇਕਾ ਬਣਾ ਕੇ ਕਦੇ ਔਰੰਗਜ਼ੇਬ, ਕਦੇ ਸ਼ਾਹ ਜਹਾਨ, ਕਦੇ ਅਕਬਰ ਨਾਲ ਟਕਰਾਉਣ ਦਾ ਵੀ ਇਹ ਹੀ ਮੰਤਵ ਸੀ ਕਿ ਸਿੱਖੀ ਲਹਿਰ ਵਿਚ ਔਰਤਾਂ ਦਾ ਵੀ ਉਤਨਾ ਹੀ ਹਿੱਸਾ ਹੈ ਜਿਤਨਾ ਮਰਦਾਂ ਜਾਂ ਹੋਰ ਕਿਸੇ ਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਵਿਚ ਸਭ ਤੋਂ ਪਹਿਲਾਂ ਚੰਡੀ ਚਰਿੱਤਰ ਦੇ ੨੨੭ ਛੰਦ ਲਿਖੇ। ਨਾਲ ਹੀ ਚੰਡੀ ਚਰਿੱਤਰ ਦਾ ਪੰਜਾਬੀ ਅਨੁਵਾਦ ਵੀ ਕੀਤਾ ਅਤੇ ੫੫ ਪਉੜੀਆਂ ਉਚਾਰੀਆਂ। ਨਾਂਅ 'ਵਾਰ ਭਗਉਤੀ ਜੀ' ਲਿਖਿਆ। ਇਸ ਵਾਰ ਨੂੰ ਪਾਉਂਟਾ ਸਾਹਿਬ ਢਾਡੀ ਰੋਜ਼ ਸ਼ਾਮ ਦੇ ਸੋਦਰੁ ਦੇ ਪਾਠ ਉਪਰੰਤ ਗਾਉਂਦੇ ਸਨ। ਉਥੇ ਹੀ ਭਾਗਵਤ ਪੁਰਾਨ ਦੇ 'ਦਸਮ ਸਕੰਧ' ਦੀ ਤਰਜ਼ ਦਾ ਕ੍ਰਿਸ਼ਨਾਵਤਾਰ ਲਿਖਿਆ। ਸ਼ਸਤਰਨਾਮਾ ਮਾਲਾ ਵੀ ਉਥੇ ਹੀ ਰਚੀ ਜਿਸ ਵਿਚ ਸ਼ਸਤਰਾਂ ਅਸਤਰਾਂ ਦਾ ਗੁਣ ਦਰਸਾ ਕੇ ਵਾਹਿਗੁਰੂ ਦੀ ਸ਼ਕਤੀ ਦ੍ਰਿੜਾਈ ਗਈ ਅਤੇ ਸ਼ਸਤਰਾਂ ਤੋਂ ਪ੍ਰੇਰਨਾ ਲੈ ਕੇ ਜੂਝਣ ਲਈ ਤਿਆਰ ਕੀਤਾ ਗਿਆ। (ਪੁਰਖ ਭਗੰਵਤ ਪੰਨਾ ੮੪) ਵਿਚੋਂ ਧੰਨਵਾਦ ਸਹਿਤ ਲਿਆ ਹੈ।

ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮਾ ਅੰਦਰ ਸ੍ਰੀ ਦਸਮ ਗ੍ਰੰਥ ਭਾਵ ਦਸਮ ਪਾਤਸ਼ਾਹ ਜੀ ਦੀ ਰਚਨਾ ਨੂੰ ਇਸ ਤਰ੍ਹਾਂ ਦਰਸਾਇਆ ਹੈ :

***ਸੁਨਹੁ ਸਿੰਘ ਇਕ ਬਚਨ ਹਮਾਰਾ।***
***ਪ੍ਰਥਮੇ ਹਮ ਨੇ ਜਾਪ ਉਚਾਰਾ।***
***ਪੁਨ ਅਕਾਲ ਉਸਤਤਿ ਜੌ ਕਹੀ।***
***ਬੇਦ ਸਮਾਨ ਪਾਠ ਜੌ ਅਹੀ।***
***ਪੁਨ ਬਚਿਤ੍ਰ ਨਾਟਕ ਬਨਵਾਯੌ।***
***ਸੋਢ ਬੰਸ ਜਹ ਕਥਾ ਸੁਹਾਯੌ।***
***ਪੁਨ ਦੌ ਚੰਡੀ ਚਰਿਤ੍ਰ ਬਣਾਏ।***

*ਅੰਤਰ ਕੇ ਸਭ ਕਬਿ ਮਨ ਭਾਇ।*
*ਗਯਾਨ ਪ੍ਰਬੋਧ ਬੋਧ ਹਮ ਕਹਾ।*
*ਜਸ ਪਾਠ ਕਰ ਹਰਿ ਪਦ ਲਹਾ।*
*ਪੁਨ ਚੌਬੀਸ ਅਵਤਾਰ ਕਹਾਨੀ।*
*ਬਰਨਨ ਕਰਾ ਸਮਝੀ ਸਭ ਗਯਾਨੀ।*
*ਦਤਾਤ੍ਰੇਯਾ ਕੇ ਗੁਰੂ ਸੁਨਾਏ।*
*ਪੁਨ ਬਚਿਤਰ ਬਖਯਾਨ ਬਨਾਏ।*
*ਤਿਨ ਕੌ ਭੀ ਇਕ ਗ੍ਰੰਥ ਬਖਾਨਾ।*
*ਪੜ੍ਹੇ ਮੂੜ ਸੋ ਹੋਇ ਸਯਾਨਾ।*
*ਸਬਦ ਹਜਾਰ ਕੇ ਸੁਖਦਾਈ।*
*ਸਬੈ ਨ੍ਰਿਪਨ ਕੀ ਕਥਾ ਸੁਨਾਈ।*
*ਸੋ ਮੈ ਹਿਤ ਕਰਿ ਬਰਨ ਸਵਾਰੀ।*
*ਪੁਨ ਕਹ ਰਹਿਤ ਨ ਕਹੂੰ ਉਚਾਰੀ।*
*ਚਾਰ ਸੈ ਚਾਰ ਚਰਿਤ੍ਰ ਬਨਾਏ।*
*ਜਹਾਂ ਜੁਵਤਿਨ ਕੇ ਛਲ ਦਿਖਰਾਏ।*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਸਬੰਧ ਵਿਚ, ਪੰਥਕ ਪ੍ਰਸਿੱਧ ਢਾਡੀ ਸੋਹਣ ਸਿੰਘ ਸੀਤਲ ਨੇ ਆਪਣੀ ਪੁਸਤਕ, ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ ਦੇ ਪੰਨਾ ੧੫੩ ਤੋਂ ੧੫੮ ਤੱਕ ਲਿਖਿਆ ਅਸੀਂ ਹੂ-ਬ-ਹੂ ਦੇ ਰਹੇ ਹਾਂ।

ਗੁਰਦੇਵ ਜਮਾਂਦਰੂ ਸਾਹਿਤਕਾਰ ਸਨ। ਜੰਗਾਂ ਯੁੱਧਾਂ ਤੋਂ ਜ਼ਰਾ ਵਿਹਲ ਮਿਲਦਾ, ਤਾਂ ਹਜ਼ੂਰ ਸਾਹਿਤ ਰਚਨਾ ਵਿਚ ਲੱਗ ਜਾਂਦੇ। ਏਸ ਮਿਲੇ ਸਮੇਂ ਦੀ ਵੀ ਮਹਾਰਾਜ ਨੇ ਬੜੀ ਸੁਚੱਜੀ ਵਰਤੋਂ ਕੀਤੀ। ਸਭ ਤੋਂ ਵਧੇਰੇ ਬਾਣੀ ਮਹਾਰਾਜ ਨੇ ਏਸੇ ਸਮੇਂ ਰਚੀ। ਕਈ ਉੱਘੇ ਅਨੁਵਾਦ ਵੀ ਕੀਤੇ। ਇਤਿਹਾਸਕ ਮਹਾਨਤਾ ਦਾ ਪ੍ਰਸਿੱਧ ਗ੍ਰੰਥ 'ਬਚਿੱਤ੍ਰ ਨਾਟਕ' ਵੀ ਏਸੇ ਸਮੇਂ ਰਚਿਆ ਗਿਆ। ਉਸ ਦੇ ਅੰਤ ਵਿਚ ਰਚੇ ਜਾਣ ਦੀ ਤਾਰੀਖ਼ ਨਹੀਂ ਦਿੱਤੀ, ਪਰ ਉਸ ਵਿਚ ਬਿਆਨੀਆਂ ਘਟਨਾਵਾਂ ਤੋਂ ਉਸ ਦਾ ਰਚਨ ਕਾਲ ਏਹੋ ਸਿੱਧ ਹੁੰਦਾ ਹੈ। ਸ਼ਾਹਿਜ਼ਾਦਾ ਮੁਅੱਜ਼ਮ ਦੀ ਮੁਹਿੰਮ ਦਾ ਉਸ ਵਿਚ ਪੂਰਾ ਵਰਨਣ ਹੈ, ਪਰ ਪੰਥ ਸਾਜਨ ਦਾ ਜ਼ਿਕਰ ਨਹੀਂ। ਸੋ ਸਪੱਸ਼ਟ ਹੈ ਕਿ ਪੰਜਾਂ ਪਿਆਰਿਆਂ ਦੀ ਪਰਖ ਤੋਂ ਪਹਿਲਾਂ ਬਚਿਤ੍ਰ ਨਾਟਕ ਲਿਖਿਆ ਗਿਆ ਹੈ।

ਬਚਿਤ੍ਰ ਨਾਟਕ ਦੇ ਅਖ਼ੀਰ 'ਤੇ ਇਕ ਹੋਰ ਇਸ਼ਾਰਾ ਮਿਲਦਾ ਹੈ :-

*ਪਹਿਲੇ ਚੰਡੀ ਚਰਿਤ੍ਰ ਬਨਾਯੋ।*
*ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।*
*ਛੋਰ ਕਥਾ ਤਬ ਪ੍ਰਥਮ ਸੁਨਾਈ।*
*ਅਬ ਚਾਹਤ ਫਿਰਿ ਕਰੌ ਬਡਾਈ।*

ਭਾਵ-ਅਰਥ : 'ਚੰਡੀ ਚਰਿਤ੍ਰ' (ਦੋਵੇਂ ਹਿੱਸੇ) ਇਸ ਤੋਂ ਪਹਿਲਾਂ ਰਚਿਆ ਗਿਆ ਹੈ, ਤੇ 'ਚੰਡੀ ਦੀ ਵਾਰ' ਇਸ ਤੋਂ ਪਿਛੋਂ।

'ਅਕਾਲ ਉਸਤਤਿ', 'ਗਿਆਨ ਪ੍ਰਬੋਧ' ਆਦਿ ਮਹਾਨ ਗ੍ਰੰਥ ਵੀ ਏਸੇ ਸਮੇਂ ਰਚੇ ਗਏ ਹਨ। ਕੁਝ ਸਮਾਂ ਮਹਾਰਾਜ 'ਨੈਣਾ ਦੇਵੀ' ਪਰਬਤ ਦੀ ਇਕਾਂਤ ਵਿਚ ਵੀ ਰਹੇ। 'ਰਾਮ ਅਵਤਾਰ' ਦਾ ਅਨੁਵਾਦ ਏਥੇ ਹੀ ਕੀਤਾ ਗਿਆ। ਉਸ ਦੇ ਅੰਤ ਵਿਚ ਗੁਰਦੇਵ ਰਚਨ-ਕਾਲ ਤੇ ਸਥਾਨ ਬਾਰੇ ਲਿਖਦੇ ਹਨ :-

*ਸੰਮਤ ਸੱਤ੍ਰਹ ਸਹਸ ਪਚਾਵਨ।*
*ਹਾੜ ਵਦੀ ਪ੍ਰਿਥਮ ਸੁਖਦਾਵਨ।*
*ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ।*
*ਭੂਲ ਪਰੀ ਲਹੁ ਲੇਹੁ ਸਧਾਰਾ।*
*ਨੇਤ੍ਰ ਤੁੰਗ ਕੇ ਚਰਨ ਤਰ ਸੱਤਦ੍ਰਵ ਤੀਰ ਤਰੰਗ।*
*ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ।*

(ਰਾਮ ਚੰਦਰ ਜੀ ਦੀ ਕਥਾ ਦਾ ਗ੍ਰੰਥ, 'ਨੈਣਾ ਦੇਵੀ' ਦੀ ਢਲਵਾਨ ਵਿਚ, ਸਤਲੁਜ ਨਦੀ ਦੇ ਕੰਢੇ ਉੱਤੇ, ਹਾੜ ਸੁਦੀ ਪਹਿਲੀ, ਸੰਮਤ ੧੭੫੫ ਬਿ. ਨੂੰ ਪੂਰਾ ਹੋਇਆ।)

ਪਹਾੜੀ ਦੇ ਨਾਮ "ਨੈਣਾ ਦੇਵੀ" ਤੇ ਗੁਰਦੇਵ ਦੇ ਇਕਾਂਤ ਵਾਸ ਤੋਂ ਭੁਲੇਖਾ ਖਾ ਕੇ (ਜਾਂ ਚਲਾਕੀ ਨਾਲ ਗਿਣ ਮਿਥ ਕੇ) ਕੁਝ ਲੋਕਾਂ ਨੇ ਦੇਵੀ ਪੂਜਣ ਹੋਮ ਕਰਨ ਦੀ ਮਨ-ਘੜਤ ਕਹਾਣੀ ਘੜ ਲਈ ਹੈ। ਅਸੀਂ ਪੂਰਨ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਨਾ ਕਦੇ ਦੇਵੀ ਦੀ ਪੂਜਾ ਕੀਤੀ ਗਈ, (ਦਿਖਾਵੇ ਮਾਤਰ ਵੀ ਨਹੀਂ) ਤੇ ਨਾ ਹੀ ਇਸ ਮਨੋਰਥ ਵਾਸਤੇ ਹੋਮ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਵਰਗੇ ਦ੍ਰਿੜ੍ਹ ਵਿਸ਼ਵਾਸੀ ਮਹਾਂ ਪੁਰਸ਼ ਲੋਕਾਂ ਦੇ ਭਰਮ ਕੱਢਣ ਵਾਸਤੇ ਵੀ ਐਸਾ ਨਹੀਂ ਸਨ ਕਰ ਸਕਦੇ। ਦ੍ਰਿੜ੍ਹ ਇਰਾਦੇ ਦੇ ਮਾਲਕ ਗੁਰਦੇਵ ਆਪਣੇ 'ਇਸ਼ਟ' ਬਾਰੇ ਤੇ 'ਦੇਵੀ-ਦੇਵਤਿਆਂ' ਬਾਰੇ, ਆਪਣੀ ਬਾਣੀ ਵਿਚ ਬੜਾ ਸਾਫ਼ ਲਿਖਦੇ ਹਨ।

'ਜਾਪੁ' ਸਾਹਿਬ ਗੁਰਦੇਵ ਦੀ 'ਨਿੱਤ-ਨੇਮ' ਦੀ ਬਾਣੀ ਹੈ। ਉਸ ਦੇ ਪਹਿਲੇ ਛੰਦ ਵਿਚ

ਹਜ਼ੂਰ ਆਪਣੇ 'ਇਸ਼ਟ-ਨਿਰੰਕਾਰ' ਬਾਰੇ ਲਿਖਦੇ ਹਨ :-

***ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥***
***ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥***
***ਅਚਲ ਮੂਰਤਿ ਅਨੁਭਵ ਪ੍ਰਕਾਸ ਅਮਿਤੋਜ ਕਹਿਜੈ॥***
***ਕੋਟਿ ਇੰਦ੍ਰ ਇੰਦ੍ਰਾਣ ਸਾਹ ਸਾਹਾਣਿ ਗਣਿਜੈ॥***
***ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਤ॥***
***ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥***

ਇਹ ਹੈ ਗੁਰਦੇਵ ਦਾ 'ਇਸ਼ਟ ਦੇਵ' ਜਿਸ ਦਾ ਕੋਈ ਰੂਪ ਰੰਗ ਜਾਂ ਚੱਕ੍ਰ ਚਿਹਨ ਨਹੀਂ, ਨਿਰਾਕਾਰ, ਅਚਲ, ਅਜਨਮਾ ਹੈ।

ਫਿਰ ਅਗਲੇ ਛੰਦ ਵਿਚ ਗੁਰਦੇਵ ਨਮਸਕਾਰ ਕਰਦੇ ਹਨ :-

***ਨਮਸਤੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥***

ਕਿਰਪਾਨਿਧ ਅਕਾਲ ਪੁਰਖ ਨੂੰ ਸੀਸ ਝੁਕਾਉਂਦੇ ਹਨ।

ਮਹਾਰਾਜ 'ਅਕਾਲ ਉਸਤਤ' ਆਰੰਭ ਕਰਦੇ ਹਨ, ਤਾਂ ਪਹਿਲੀ ਪੰਗਤੀ ਹੈ :-

***ਅਕਾਲ ਪੁਰਖ ਕੀ ਰੱਛਾ ਹਮਨੈ॥***

ਫਿਰ ਅੱਗੇ ਚੱਲ ਕੇ ਆਪਣੇ ਇਸ਼ਟ (ਅਕਾਲ ਪੁਰਖ) ਦੀ ਵਡਿਆਈ ਲਿਖਦੇ ਹਨ :-

***ਅਨਹਦ ਰੂਪ ਅਨਾਹਦ ਬਾਨੀ॥***
***ਚਰਨ ਸ਼ਰਨ ਜਿਹ ਬਸਤ ਭਵਾਨੀ॥***
***ਬ੍ਰਹਮਾ, ਬਿਸ਼ਨ, ਅੰਤੁ ਨਹੀ ਪਾਇਓ॥***
***ਨੇਤਿ ਨੇਤਿ ਮੁਖ ਚਾਰ ਬਤਾਇਓ॥੧੫॥***
***ਤਾਤ ਮਾਤ ਜਿਹ ਜਾਤ ਨ ਪਾਤਾ॥***
***ਏਕ ਰੰਗ ਕਾਹੂ ਨਹਿ ਰਾਤਾ॥***
***ਸਰਬ ਜੋਤ ਕੇ ਬੀਚ ਸਮਾਨਾ॥***
***ਸਬਹੂੰ ਸਰਬ ਠੌਰ ਪਹਿਚਾਨਾ॥***

ਜੋ ਸਰਬ ਜੋਤ ਹਰ ਵਿਚ ਸਮਾਇਆ ਹੋਇਆ ਹੈ। ਜਿਸ ਦਾ ਮਾਤਾ ਪਿਤਾ ਕੋਈ ਨਹੀਂ (ਜਨਮ ਰਹਿਤ ਹੈ)। ਬ੍ਰਹਮਾ, ਵਿਸ਼ਨੂੰ ਆਦਿ ਦੇਵਤਿਆਂ ਨੇ ਜਿਸ ਦਾ ਅੰਤ ਨਹੀਂ ਪਾਇਆ। ਭਵਾਨੀ (ਦੇਵੀ, ਦੁਰਗਾ) ਜਿਸ ਦੇ ਚਰਨਾਂ ਵਿਚ ਵਸਦੀ ਹੈ। (ਉਹ ਅਕਾਲ ਪੁਰਖ ਹੈ ਗੁਰੂ

ਗੋਬਿੰਦ ਸਿੰਘ ਜੀ ਦਾ ਇਸ਼ਟ, ਜਿਸ ਦੀ ਹਜ਼ੂਰ ਪੂਜਾ ਕਰਦੇ ਹਨ।)

ਦੇਵੀ ਦੇਵਤਿਆਂ ਤੇ ਅਵਤਾਰਾਂ ਬਾਰੇ ਮਹਾਰਾਜ ਬੜੇ ਸਾਫ਼ ਸ਼ਬਦਾਂ ਵਿਚ ਲਿਖਦੇ ਹਨ :-

*ਜਿਤੇ ਰਾਮ ਹੂਏ। ਸਭੇ ਅੰਤ ਮੂਏ।*
*ਜਿਤੇ ਕ੍ਰਿਸ਼ਨ ਹ੍ਵੈ ਹੈਂ। ਸਭੈ ਅੰਤ ਜੈ ਹੈਂ। ੭੦।*
*ਜਿਤੇ ਦੇਵ ਹੋਸੀ। ਸਬੈ ਅੰਤ ਜਾਸੀ।*
*ਜਿਤੇ ਬੋਧ ਹ੍ਵੈ ਹੈਂ। ਸਬੈ ਅੰਤ ਛੈ ਹੈਂ। ੭੧।*

'ਕ੍ਰਿਸ਼ਨਾਵਤਾਰ ਦੇ ਅੰਤ ਵਿਚ ਹਜ਼ੂਰ ਲਿਖਦੇ ਹਨ :-

*ਮੈਂ ਨ ਗਨੇਸਹਿ ਪ੍ਰਥਮ ਮਨਾਊਂ।*
*ਕਿਸਨ ਬਿਸਨ ਕਬਹੂੰ ਨਹਿ ਧਿਆਊਂ।*
*ਕਾਨ ਸੁਨੇ ਪਹਿਚਾਨ ਨ ਤਿਨ ਸੋਂ।*
*ਲਿਵ ਲਾਗੀ ਮੋਰੀ ਪਗ ਇਨ ਸੋਂ।*

ਸਵਾਲ ਪੈਦਾ ਹੁੰਦਾ ਹੈ, ਕਿ ਫਿਰ ਗੁਰਦੇਵ ਨੇ ਇਹ ਕਥਾਵਾਂ (ਰਾਮ ਅਵਤਾਰ, ਕ੍ਰਿਸ਼ਨਾਵਤਾਰ, ਚੰਡੀ ਚਰਿੱਤ੍ਰ ਆਦਿ) ਲਿਖੀਆਂ ਕਿਉਂ ? ਇਸ ਦਾ ਉੱਤਰ ਵੀ ਹਜ਼ੂਰ ਆਪ ਹੀ ਦੇਂਦੇ ਹਨ :-

*ਦਸਮ ਕਥਾ ਭਗੌਤ ਕੀ ਭਾਖਾ ਕਹੀ ਬਨਾਇ।*
*ਅਵਰ ਵਾਸਨਾ ਨਾਹਿ ਪ੍ਰਭੁ, ਧਰਮਯੁਧ ਕੇ ਚਾਇ।*

ਭਾਰਤ ਦੇ ਪੁਰਾਤਨ ਇਤਿਹਾਸ ਵਿਚ ਕੌਮੀ ਯੋਧਿਆਂ (National Heroes) ਦੀ ਘਾਟ ਦੇ ਕਾਰਨ ਹੀ ਗੁਰਦੇਵ ਨੇ ਮਿਥਿਹਾਸਕ ਕਥਾਵਾਂ ਦਾ ਆਸਰਾ ਲਿਆ ਤੇ ਉਹਨਾਂ ਨੂੰ ਬੀਰ-ਰਸੀ ਭਾਸ਼ਾ ਵਿਚ ਪੇਸ਼ ਕੀਤਾ।

ਗੁਰਦੇਵ ਕਿਸ ਦੀ ਉਪਾਸ਼ਨਾ (ਪੂਜਾ) ਕਰਨ ਦਾ ਹੁਕਮ ਦੇਂਦੇ ਹਨ ? ਮੁਖਵਾਕ ਬਾਣੀ ਸੁਣੋ।

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸਾ ਤਾਹਿ ਨਖਾਲਸ ਜਾਨੈ॥*

ਹਜ਼ੂਰ 'ਅਕਾਲ ਉਸਤਤ' ਵਿਚ ਫ਼ੁਰਮਾਉਂਦੇ ਹਨ :-

***ਸਭ ਕਰਮ ਫੋਕਟ ਜਾਨ॥***
***ਸਭ ਧਰਮ ਨਿਹਫਲ ਮਾਨ॥***
***ਬਿਨ ਏਕ ਨਾਮ ਅਧਾਰ॥***
***ਸਭ ਕਰਮ ਭਰਮ ਬਿਚਾਰ॥੨੦॥***

ਇਸ ਬਾਣੀ ਦੇ ਰਚਨਾਹਾਰ ਮਹਾਂਪੁਰਸ਼ (ਗੁਰੂ ਗੋਬਿੰਦ ਸਿੰਘ ਜੀ) ਨੂੰ ਦੇਵੀ ਦੇਵਤੇ ਪੂਜਣ ਵਾਲਾ ਦੱਸਣਾ ਅਗਿਆਨਤਾ ਹੈ ਤੇ ਦੱਸਣ ਵਾਲੇ ਦੇਵੀ ਪੂਜਾ ਦਾ ਸਮਾਂ ਵੀ ਉਹ ਦੱਸਦੇ ਹਨ, ਜਿਸ ਸਮੇਂ ਇਹ ਬਾਣੀ ਰਚੀ ਗਈ ਸੀ।

ਇਸ ਸਮੇਂ ਗੁਰਦੇਵ ਇਕ ਡੂੰਘੀ ਸੋਚ ਵਿਚ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੀ ਘਟਨਾ ਹਜ਼ੂਰ ਨੂੰ ਭੁੱਲੀ ਨਹੀਂ ਸੀ। ਭਾਈ ਲੱਖੀ ਸ਼ਾਹ ਦੇ ਦੱਸਣ ਅਨੁਸਾਰ, ਨੌਵੇਂ ਪਾਤਸ਼ਾਹ ਦੀ ਸ਼ਹੀਦੀ ਵੇਲੇ ਮੁਸਲਮਾਨਾਂ ਤੇ ਹਿੰਦੂਆਂ ਨਾਲ ਕੁਝ ਸਿੱਖ ਵੀ ਖੜੇ ਸਨ। ਬਾਦਸ਼ਾਹ ਨੇ ਵੰਗਾਰ ਕੇ ਕਿਹਾ ਸੀ, 'ਕੋਈ ਸਿੱਖ ਹੈ, ਤਾਂ ਆਪਣੇ ਗੁਰੂ ਦਾ ਸਰੀਰ ਚੁੱਕਣ ਵਾਸਤੇ ਅੱਗੇ ਆਵੇ।' ਪਰ ਕੋਈ ਸਿੱਖ ਵੀ ਅੱਗੇ ਨਹੀਂ ਸੀ ਆਇਆ। ਉਸ ਵੇਲੇ ਸਿੱਖਾਂ ਤੇ ਹਿੰਦੂਆਂ ਦੀ ਪਛਾਣ ਕਰਨੀ ਵੀ ਔਖੀ ਸੀ। ਸਾਰੇ ਹੀ (ਖ਼ਾਸ ਕਰ ਪੰਜਾਬੀ) ਕੇਸ ਦਾੜ੍ਹੀਆਂ ਰੱਖਦੇ ਸਨ। ਸਭ ਦੀ ਇਕੋ ਜੇਹੀ ਪੁਸ਼ਾਕ ਤੇ ਰਹਿਣੀ ਬਹਿਣੀ ਸੀ। (ਬਹਾਦਰ ਸ਼ਾਹ ਲਾਹੌਰ ਜਾਂਦਾ ਹੈ, ੧੭੧੨ ਈ. ਵਿਚ, ਤਾਂ ਹਿੰਦੂਆਂ ਨੂੰ ਕੇਸ ਦਾੜ੍ਹੀ ਮੁਨਾਉਣ ਦਾ ਹੁਕਮ ਦੇਂਦਾ ਹੈ। ਉਸ ਤੋਂ ਪਿਛੋਂ ਫ਼ਰਖ਼ਸੀਅਰ ਨੇ ਦੁਬਾਰਾ ਬੜਾ ਸਖ਼ਤ ਹੁਕਮ ਦਿੱਤਾ ਕਿ ਸਭ ਹਿੰਦੂ ਕੇਸ ਦਾੜ੍ਹੀ ਮੁਨਾਇਆ ਕਰਨ।) ਸੋ, ਸਿੱਖ ਹਿੰਦੂਆਂ ਵਿਚ ਲੁੱਕ ਸਕਦੇ ਸਨ। ਗੁਰਦੇਵ ਆਪਣੇ ਸਿੱਖਾਂ ਨੂੰ ਅਜੇਹਾ ਰੂਪ ਦੇਣਾ ਚਾਹੁੰਦੇ ਸਨ, ਜੋ ਕਿਸੇ ਵੀ ਇਕੱਠ ਵਿਚ ਲੁਕਾਇਆਂ ਨਾ ਲੁਕੇ। ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਧਰਮ ਨੂੰ ਬਿਲਕੁਲ ਨਵਾਂ ਤੇ 'ਨਿਆਰਾ' ਰੂਪ ਦੇਣ ਵਾਸਤੇ ਮਹਾਰਾਜ ਸੋਚ ਰਹੇ ਸਨ।

ਇਹ ਗੱਲ ਪੱਕੀ ਹੈ ਕਿ ਜੇ ਗੁਰੂ ਗੋਬਿੰਦ ਸਿੰਘ ਮਹਾਰਾਜ ਪੰਥ ਨੂੰ ਇਹ ਨਵਾਂ ਰੂਪ ਦੇ ਕੇ 'ਸਿੰਘ' ਨਾ ਬਣਾਉਂਦੇ, ਤਾਂ ਅੱਜ ਸਿੱਖਾਂ ਦੀ ਹੈਸੀਅਤ ਵੀ 'ਕਬੀਰ ਪੰਥੀਆਂ' ਵਰਗੀ ਹੀ ਹੁੰਦੀ। ਸਿੱਖਾਂ ਦਾ ਅੱਜ ਹਿੰਦੂਆਂ ਨਾਲੋਂ ਕੋਈ ਵੱਖਰਾ ਚਿੰਨ੍ਹ ਨਾ ਹੁੰਦਾ। ਗੁਰੂ ਸਾਹਿਬ ਦੀ ਪਦਵੀ ਵੀ ਬਾਕੀ ਸੰਤਾਂ, ਭਗਤਾਂ ਤੇ ਰਿਸ਼ੀਆਂ ਵਰਗੀ ਹੀ ਹੁੰਦੀ। ਗੁਰੂ ਸਾਹਿਬਾਨ ਨੂੰ ਵੀ ਲੋਕ ਗੁਰੂ-ਕਹਿੰਦੇ ਪਰ ਓਸੇ ਤਰ੍ਹਾਂ, ਜਿਵੇਂ 'ਨਾਮਦੇਵ' ਜਾਂ 'ਰਵਿਦਾਸ' ਨੂੰ ਗੁਰੂ ਕਿਹਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਪਰਚਾਰ ਕਰਕੇ ਸਿੱਖਾਂ ਨੂੰ ਨਵਾਂ ਰੂਪ ਤੇ ਵੱਖਰਾ ਸਥਾਨ ਦਿੱਤਾ ਅਤੇ ਇਕ ਨਵਾਂ ਤੇ ਨਿਆਰਾ 'ਪੰਥ' ਬਣਾ ਦਿੱਤਾ। ਏਸੇ ਸਦਕਾ ਧਰਮਾਂ ਦੇ ਇਤਿਹਾਸ ਵਿਚ ਗੁਰੂ ਸਾਹਿਬਾਨ ਨੂੰ ਵੀ ਹੋਰ ਧਰਮਾਂ ਦੇ ਬਾਨੀਆਂ ਦੇ ਬਰਾਬਰ ਉੱਚਾ ਤੇ ਖ਼ਾਸ ਅਸਥਾਨ

ਮਿਲ ਗਿਆ। ਕਿਸੇ ਪੂਜਯ ਨੂੰ ਉੱਚਾ ਉਸ ਦੇ ਪੂਜਣ ਵਾਲੇ ਹੀ ਬਣਾਉਂਦੇ ਹਨ। ਧਰਮ ਦਾ ਬਾਨੀ ਓਨਾ ਹੀ ਉੱਚਾ ਸਮਝਿਆ ਜਾਂਦਾ ਹੈ, ਜਿੰਨੀ ਉੱਚੀ ਉਸ ਦੀ ਸਾਜੀ ਕੌਮ ਹੁੰਦੀ ਹੈ। ਏਸੇ ਸਿਧਾਂਤ ਨੂੰ ਮੁੱਖ ਰੱਖ ਕੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਵੱਲ ਇਸ਼ਾਰਾ ਕਰਕੇ ਫ਼ੁਰਮਾਇਆ ਸੀ :

***ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ***
***ਨਹੀਂ ਮੋ ਸੇ ਗਰੀਬ ਕਰੋਰ ਪਰੇ॥***

ਨਵਾਂ ਪੰਥ ਸਾਜਨ ਦਾ ਫ਼ੈਸਲਾ ਹੋ ਗਿਆ। ਹਜ਼ੂਰ ਤਾਂ ਫ਼ੁਰਮਾਉਂਦੇ ਹਨ, 'ਸਾਨੂੰ ਨਿਰੰਕਾਰ ਨੇ ਭੇਜਿਆ ਹੀ ਏਸੇ ਸ਼ੁਭ ਕਾਰਜ ਵਾਸਤੇ ਸੀ।'

***ਤਪ ਸਾਧਤ ਹਰਿ ਮੋਹਿ ਬੁਲਾਯੋ॥***
***ਇਮ ਕਹਿ ਕੈ ਇਹ ਲੋਕ ਪਠਾਯੋ॥੨੮॥***
***ਮੈ ਅਪਨਾ ਸੁਤ ਤੋਹਿ ਨਿਵਾਜਾ॥***
***ਪੰਥ ਪ੍ਰਚੁਰ ਕਰਬੇ ਕਹੁ ਸਾਜਾ॥***
***ਜਾਹਿ ਤਹਾਂ ਤੈ ਧਰਮ ਚਲਾਇ॥***
***ਕਬੁਧਿ ਕਰਨ ਤੇ ਲੋਕ ਹਟਾਇ॥੨੯॥***

ਗੁਰਦੇਵ ਕਹਿੰਦੇ ਹਨ, 'ਅਸਾਂ ਅੱਗੋਂ ਬੇਨਤੀ ਕੀਤੀ :-

***ਠਾਢ ਭਯੋ ਮੈ ਜੋਰਿ ਕਰਿ, ਬਚਨ ਕਹਾ ਸਿਰ ਨਯਾਇ॥***
***ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ॥ ੩੦॥***

ਉਪਰਲੇ ਕਥਨ ਦੀ ਪ੍ਰੋੜ੍ਹਤਾ ਕਰਦੇ ਹੋਏ ਮਹਾਰਾਜ ਹੋਰ ਲਿਖਦੇ ਹਨ :-

***ਚੌਪਈ—ਹਮ ਇਹ ਕਾਜ ਜਗਤ ਮੋ ਆਏ।***
***ਧਰਮ ਹੇਤ ਗੁਰਦੇਵ ਪਠਾਏ।***
***ਜਹਾਂ ਤਹਾਂ ਤੁਮ ਧਰਮ ਬਿਥਾਰੋ।***
***ਦੁਸਟ ਦੋਖਿਯਨਿ ਪਕਰਿ ਪਛਾਰੋ॥ ੪੨॥***
***ਯਾਹੀ ਕਾਜ ਧਰਾ ਹਮ ਜਨਮੰ॥***
***ਸਮਝਿ ਲੇਹੁ ਸਾਧੂ ਸਭ ਮਨਮੰ॥***
***ਧਰਮ ਚਲਾਵਨ ਸੰਤ ਉਬਾਰਨ॥***
***ਦੁਸ਼ਟ ਸਭਨ ਕੋ ਮੂਲ ਉਪਾਰਨ॥ ੪੩॥'***

ਮਨੁੱਖਤਾ ਦੇ ਗੁਰੂ, ਗੁਰੂ ਗੋਬਿੰਦ ਸਿੰਘ ਜੀ, ਪੁਸਤਕ ਪੰਨਾ 158 ਵਿਚੋਂ ਧੰਨਵਾਦ ਸਹਿਤ ਲਿਆ ਹੈ।

# ਵਿਦਿਆ ਸਾਗਰ ਗ੍ਰੰਥ

ਚੋਜੀ ਪ੍ਰੀਤਮ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪ ਕਾਵਿ ਰਚਨਾ ਛੰਦਾ ਬੰਦੀ ਵਿਚ ਆਪਣੀ ਪਾਵਨ ਬਾਣੀ ਦੀ ਰਚਨੀ ਕੀਤੀ, ਜਿਸ ਦਾ ਵਿਸਥਾਰ ਪੂਰਬਿਕ ਪਹਿਲਾਂ ਨਿਰਣਾ ਕੀਤਾ ਗਿਆ ਹੈ। ਹਜ਼ੂਰ ਦੀ ਪਾਵਨ ਬਾਣੀ, ਪਾਵਨ ਰਚਨਾ ਜਿਸ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ : ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪ ਮਹਾਨ ਸਾਹਿਤਕਾਰ ਅਤੇ ਸਾਹਿਤ-ਪ੍ਰੇਮੀ ਸਨ। ਆਪ ਜੀ ਦਾ ਬਹੁਤ ਸਾਰਾ ਸਾਹਿਤਕ ਸਰਮਾਇਆ ਅਨੰਦਪੁਰ ਛੱਡਣ ਸਮੇਂ ਨਸ਼ਟ ਹੋ ਗਿਆ ਸੀ। ਜਿੰਨਾ ਕੁਛ ਪਿਛੋਂ ਪ੍ਰਾਪਤ ਹੋ ਸਕਿਆ, ਉਹ ਭਾਈ ਮਨੀ ਸਿੰਘ ਜੀ ਨੇ ਇਕੱਠਾ ਕਰਕੇ ਇਕ ਬੀੜ ਸੰਪਾਦਿਤ ਕਰ ਦਿੱਤੀ, ਜਿਸ ਨੂੰ 'ਦਸਮ ਪਾਤਸ਼ਾਹ ਕਾ ਗ੍ਰੰਥ' ਜਾਂ 'ਦਸਮ ਗ੍ਰੰਥ' ਕਹਿੰਦੇ ਹਨ। ਉਸ ਵਿਚ ਹੇਠ ਲਿਖੀਆਂ ਬਾਣੀਆਂ ਹਨ, ਜਿਨ੍ਹਾਂ ਦੇ ਛੰਦਾਂ ਦੀ ਕੁੱਲ ਗਿਣਤੀ ਸਤਾਰਾਂ ਹਜ਼ਾਰ, ਦੋ ਸੌ, ਸਾਢੇ ਤਿਰਵੰਜਾ ਹੈ। ਵੱਖ-ਵੱਖ ਬਾਣੀਆਂ ਵਿਚ ਛੰਦਾਂ ਦੀ ਗਿਣਤੀ ਇਉਂ ਹੈ :

੧. ਜਾਪੁ-੧੯੯, ੨. ਅਕਾਲ ਉਸਤਤਿ-੨੭੧ ਤੇ ਇਕ ਅੱਧਾ ਛੰਦ, ੩. ਬਚਿਤ੍ਰ ਨਾਟਕ-੪੭੧, ੪. ਚੰਡੀ ਚਰਿਤ੍ਰ ਦੋਵੇਂ-੪੯੫, ੫. ਵਾਰ ਸ੍ਰੀ ਭਗਉਤੀ-੫੫, ੬. ਗਿਆਨ ਪ੍ਰਬੋਧ ਤਤ੬੧, ੭. ਚੌਵੀ ਅਵਤਾਰ-੪੩੭੦, ੮. ਮੀਰ ਮਹਿੰਦੀ-੧੧, ੯. ਉਪ ਅਵਤਾਰ (ਬ੍ਰਹਮਾ-੩੪੫ ਤੇ ਰੁਦ੍ਰ ਦੇ ੮੫੬)। ੧੦. ਸ਼ਬਦ ਰਾਗਾਂ ਕੇ ਤੇ ਸਵੱਈਏ-੪੧, ੧੧. ਸ੍ਰੀ ਸ਼ਸਤਰ ਨਾਮ ਮਾਲਾ-੧੪੧੮, ੧੨. ਚਰਿਤ੍ਰੋ ਪਖਜਾਨ-੭੫੫੮, ੧੩. ਅਸਫੋਟਕ ਕਬਿਤ ਸੱਵਯੇ-੫੭, ੧੪. ਸੱਦ, ਖ਼ਿਆਲ, ਤੇ ਮਾਝ, ੧੫. ਜ਼ਫ਼ਰਨਾਮਾ।

ਇਸ ਦਸਮ ਗ੍ਰੰਥ ਦੀ ਰਚਨਾ ਤੋਂ ਬਿਨਾਂ ਹਜ਼ੂਰ ਦੇ ਪਾਸ ਬਵੰਜਾ ਕਵੀਆਂ ਦਾ ਜ਼ਿਕਰ ਗੁਰ-ਇਤਿਹਾਸ ਅੰਦਰ ਆਇਆ ਹੈ। ਇਨ੍ਹਾਂ ਕਵੀਆਂ ਪਾਸੋਂ ਹਜ਼ੂਰ ਨੇ ਆਪਣੀ ਦੇਖ ਰੇਖ ਵਿਚ ਜੋ ਧਾਰਮਿਕ ਗ੍ਰੰਥਾਂ ਦੇ ਉਤਾਰੇ ਕਰਾਏ ਸਨ, ਇਸ ਸੰਬੰਧ ਵਿਚ ਵੱਖ-ਵੱਖ ਗੁਰ-ਇਤਿਹਾਸਾਂ ਅੰਦਰ ਇਸ ਤਰ੍ਹਾਂ ਜ਼ਿਕਰ ਆਇਆ ਹੈ। ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਜ਼ਿਕਰ ਕੀਤਾ ਹੈ :-

***ਕਵੀ ਗੁਰੂ ਢਿਗ ਹੁਤੇ ਬਵੰਜਾ।***
***ਰਹਿਤੇ ਬਾਨੀ ਰਚਿਤ ਅਭੰਜਾ।***

ਗ੍ਰੰਥ ਗੁਰੂ ਬੇ ਬਹੁ ਬਨਵਾਏ।
ਜਾਨੌ ਜਿਤਕ ਨਾਮ ਦੇਹੁ ਗਾਏ॥੭੩॥
ਪਰਬ ਅਠਾਰਾਂ ਭਾਰਥ ਕੇਰੇ।
ਭਾਖਾ ਕਰੇ ਗੁਰੂ ਬਿਨ ਦੇਰੇ।

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੬੮)

Da

(3

ਮਹਿਮਾ ਪ੍ਰਕਾਸ਼ ਅੰਦਰ ਇਸ ਤਰ੍ਹਾਂ ਜ਼ਿਕਰ ਆਇਆ ਹੈ :-

ਗੁਰਮੁਖੀ ਲਿਖਾਰੀ ਨਿਕਟ ਬੁਲਾਏ।
ਤਾਕੌ ਸਭ ਬਿਧ ਦਈ ਬੁਝਾਏ।
ਕਰ ਭਾਖਾ ਲਿਖੋ ਗੁਰਮੁਖੀ ਭਾਇ।
ਪੁਨ ਮੋਕੌ ਦੇਹੁ ਕਥਾ ਸੁਨਾਇ॥ ੫॥.....
ਸਭ ਸੰਸਕ੍ਰਿਤ ਭਾਖਾ ਕਰੀ।
ਬਿਦਿਆ ਸਾਗਰ ਗ੍ਰਿੰਥ ਪਰ ਚੜੀ।
ਬਿਦਿਆ ਸਾਗਰ ਭਏ ਤਿਆਰ।
ਕਛ ਸੋਭਾ ਅੰਤ ਨ ਪਾਰਾਵਾਰ॥ ੯॥

(ਮਹਿਮਾ ਪ੍ਰਕਾਸ਼, ਭਾਗ ਦੂਜਾ, ਪੰਨਾ ੭੬੯)

ਚੂੜਾਮਣਿ ਕਵਿ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਅੰਦਰ ਇਸ ਵਿਦਿਆ ਸਾਗਰ ਗ੍ਰੰਥ ਦੇ ਸਬੰਧ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ :-

"ਤਿਨ ਕਵਿਜਨ ਬਾਣੀ ਰਚੀ, ਲਿਖ ਕਾਗਦ ਤੁਲਵਾਇ।
ਨੌ ਮਣ ਹੋਇ ਤੋਲ ਮਹਿ, ਸੂਖਮ ਲਿਖਤ ਲਿਖਾਇ॥ ੨॥
ਵਿਦਿਆ ਸਾਗਰ ਤਿਸ ਗ੍ਰੰਥ ਕੌ, ਨਾਮ ਧਰਯੋ ਕਰ ਪ੍ਰੀਤਿ।
ਨਾਨਾ ਬਿਦ ਕਵਿਤਾ ਰਚੀ, ਰਖਿ ਰਖਿ ਨੌ ਰਸ ਰੀਤਿ॥ ੩॥

(ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੫੨)

ਕਰੈ ਖਾਲਸਾ ਕੇ ਹਿਤ ਬਾਨੀ। ਹਮ ਭੀ ਕੇਤਿਕ ਕਰਹਿ ਬਖਾਨੀ।
ਆਦਿ ਮਹਾ ਭਾਰਤ ਜੋ ਆਨ। ਭਾਖਾ ਸਭ ਕੀ ਕਰਤ ਸੁਜਾਨ॥ ੪੬॥
ਸੋ ਹਮ ਪੰਥ ਹੇਤ ਕਰਿਵਾਵੈਂ। ਪਠਹਿ ਆਪ ਸਭਿਹੁੰਨ ਸੁਨਾਵੈਂ।
ਹੁਤੇ ਬਵੰਜਾ ਕਵਿ ਗੁਰ ਪਾਸ। ਸਭਿ ਹੀ ਬਾਨੀ ਕਰਹਿ ਪ੍ਰਕਾਸ॥ ੪੭॥
ਸਤਿਗੁਰ ਸਭਿ ਇਕੱਤ੍ਰ ਕਰਵਾਵੈ। ਪਤਰੇ ਦੀਰਘ ਪਰ ਲਿਖਵਾਵੈ।

***ਨਾਮ ਗ੍ਰੰਥ ਕੌ ਵਿਦਿਆ ਸਾਗਰ। ਰਾਖਨ ਕੀਨੌ ਸ੍ਰੀ ਪ੍ਰਭ ਨਾਗਰ॥ ੪੮॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੩, ਅੰਸੂ ੫੧)

ਵਿਦਿਆ ਸਾਗਰ ਗ੍ਰੰਥ ਦੇ ਸਬੰਧ ਵਿਚ ਵਿਸਥਾਰ ਪੂਰਬਿਕ ਨਿਰਣਾ ਸਤਿਕਾਰ ਯੋਗ ਪਿਆਰਾ ਸਿੰਘ ਪਦਮ ਜੀ ਦੀ ਲਿਖੀ ਪੁਸਤਕ "ਗੋਬਿੰਦ ਸਾਗਰ" ਦੇ ਪੰਨਾ ੮੭ ਤੋਂ ਅਗਲਾ ਹੂ-ਬ-ਹੂ ਦੇ ਰਹੇ ਹਾਂ :

ਜੈਸਾ ਕਿ ਅਸਾਂ ਅੱਗੇ ਵੀ ਕਿਹਾ ਕਿ ਗੁਰੂ ਦਸਮੇਸ਼ ਕੇਵਲ ਮਹਾਨ ਕਵੀ ਹੀ ਨਹੀਂ ਸਨ, ਸਗੋਂ ਕਵੀਆਂ ਦੇ ਵੱਡੇ ਕਦਰਦਾਨ ਤੇ ਸਰਪ੍ਰਸਤ ਵੀ ਸਨ। ਉਨ੍ਹਾਂ ਦੀ ਕਲਮੀ ਘਾਲ ਦੇ ਸਿਟੇ ਮਾਣ ਕਰਨ ਯੋਗ ਹਨ।

'ਦਸਮ ਗ੍ਰੰਥ' ਗੁਰੂ ਸਾਹਿਬ ਦੀ ਆਪਣੀ ਅਨਕ-ਭਾਂਤੀ ਰਚਨਾ ਦਾ ਸੰਕਲਨ ਹੈ ਅਤੇ 'ਵਿਦਿਆ ਸਾਗਰ' ਆਪ ਦੇ ਦਰਬਾਰੀ ਕਵੀਆਂ ਦਾ ਸਾਹਿੱਤ-ਭੰਡਾਰ ਹੈ। ਇਹ ਗ੍ਰੰਥ ੧੭੫੫ ਬਿ. ਦੇ ਲਾਗੇ ਚਾਗੇ ਮੁਕੰਮਲ ਕਰ ਲਏ ਗਏ ਸਨ, ਪਰ ਜੰਗਾਂ ਜੁੱਧਾਂ ਕਾਰਣ ਇਹ ਦੋਵੇਂ ਸਾਹਿਤ-ਸ਼ਤਰੂਆਂ ਦੀ ਕ੍ਰੋਪੀ ਦਾ ਸ਼ਿਕਾਰ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਾਪਤ ਰਚਨਾ ਨੂੰ ਤਾਂ ਮੁੜ ਭਾਈ ਮਨੀ ਸਿੰਘ ਜੀ ਨੇ 'ਦਸਮ ਗ੍ਰੰਥ' ਦੇ ਰੂਪ ਵਿਚ ਸੰਪਾਦਿਤ ਕਰ ਦਿੱਤਾ, ਪਰ 'ਵਿਦਿਆ ਸਾਗਰ' ਦੀ ਸੰਭਾਲ ਬਾਰੇ ਕੋਈ ਖ਼ਾਸ ਯਤਨ ਨਾ ਹੋਇਆ। ਅਨੁਮਾਨ ਹੈ ਕਿ ਇਸ ਗ੍ਰੰਥ ਵਿਚ ੫੦ ਉਪਨਿਸ਼ਦਾਂ ਦਾ ਤਰਜਮਾ, ਮਹਾਂਭਾਰਤ ਦੇ ੧੮ ਪਰਬ ਤੇ ਹੋਰ ਅਨੇਕਾਂ ਰਾਜਨੀਤਿਕ ਰਚਨਾਵਾਂ ਦੇ ਅਨੁਵਾਦ ਸ਼ਾਮਿਲ ਸਨ ਤੇ ਇਸ ਤੋਂ ਬਿਨਾਂ ਕਈ ਹਿੰਦੀ ਦੀਆਂ ਮਹਾਨ ਪੁਸਤਕਾਂ ਦਾ ਗੁਰਮੁਖੀ ਵਿਚ ਲਿਪਿ ਅੰਤਰ ਵੀ ਕਰਵਾਇਆ ਗਿਆ ਸੀ, ਪਰ ਇਹ ਸਾਰੀ ਅਮੋਲਕ ਸਾਮਗ੍ਰੀ ਸੰਚਿਤ ਰੂਪ ਵਿਚ ਸਾਡੇ ਤੱਕ ਨਹੀਂ ਪਹੁੰਚੀ। ਹਾਂ, ਖਿੰਡੀ ਪੁੰਡੀ ਰਚਨਾ ਕਾਫ਼ੀ ਮਿਲਦੀ ਹੈ।

ਦਸੰਬਰ ੧੯੪੪ ਈ. ਦੀ ਗੱਲ ਹੈ। ਗਿਆਨੀ ਪ੍ਰਾਕ੍ਰਮ ਸਿੰਘ ਸੰਗਰੂਰ ਵਾਲਿਆਂ ਮੈਨੂੰ ਦੱਸਿਆ ਸੀ ਕਿ ਉਨ੍ਹਾਂ ਨੇ ਅਨੰਦਪੁਰ ਵਿਚ ਸੋਢੀ ਬੇਅੰਤ ਸਿੰਘ ਜੀ ਦੇ ਘਰ 'ਵਿਦਿਆ ਸਾਗਰ' ਗ੍ਰੰਥ ਦੇ ੫੦-੬੦ ਪੱਤਰੇ ਤੱਕੇ ਸਨ। ਹਰ ਪੱਤਰੇ ਉੱਤੇ ਚਾਲੀ ਸਤਰਾਂ ਸਨ ਤੇ ਸਫਾ ਇਕ ਹਜ਼ਾਰ ਤੋਂ ਉੱਤੇ ਕੁਝ ਲੱਗਾ ਹੋਇਆ ਸੀ। ਹੁਣ ਵੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ੧੭੫੩ ਬਿ. ਦੇ ਲਿਖੇ ਕੁੱਝ ਵੱਡੇ ਆਕਾਰ ਦੇ ਖਰੜੇ ਮੌਜੂਦ ਹਨ, ਜਿਨ੍ਹਾਂ ਉੱਤੇ ਸਫ਼ੇ ਤਿੰਨ ਹਜ਼ਾਰ ਤੋਂ ਵੀ ਉੱਤੇ ਲੱਗੇ ਹੋਏ ਹਨ। ਇਨ੍ਹਾਂ ਦੇ ਉੱਤੇ ਗੁਰੂ ਸਾਹਿਬ ਦੇ ਦਰਬਾਰੀ ਲਿਖਾਰੀ ਬਾਲਗੋਬਿੰਦ, ਫਤਿਹ ਚੰਦ ਦੇ ਦਸਖਤ ਵੀ ਹਨ। ਅਸੀਂ ਕਹਿ ਸਕਦੇ ਹਾਂ ਕਿ ਇਹ ਕਿਸੇ ਸਮੇਂ ਵਿਦਿਆ ਸਾਗਰ ਗ੍ਰੰਥ ਦਾ ਹੀ ਭਾਗ ਹੋਣਗੇ।

ਭਾਈ ਸੰਤੋਖ ਸਿੰਘ ਜੀ ਨੇ 'ਪੰਜ ਸੌ ਸਾਖੀ' ਦੇ ਆਧਾਰ ਉੱਤੇ ਇਹ ਲਿਖਿਆ ਹੈ ਕਿ ਇਹ ਸਾਰੀ ਲਿਖਤ-ਸਾਮਗ੍ਰੀ ਦਾ ਵਜ਼ਨ ਨੌਂ ਮਣ ਸੀ। ਇਸ ਤੋਂ ਅਸੀਂ ਸਹਿਜੇ ਹੀ ਅਨੁਮਾਨ

ਲਗਾ ਸਕਦੇ ਹਾਂ ਕਿ ਇਸ 'ਵਿਦਿਆ ਸਾਗਰ' ਯਾ 'ਵਿਦਿਆ ਸਰ' ਵਿਚ ਕਿਤਨੇ ਕਵੀਆਂ ਦੀ ਕਿਤਨੀ ਮਹਾਨ ਤੇ ਵਿਸ਼ਾਲ ਰਚਨਾ ਸੰਕਲਿਤ ਕੀਤੀ ਗਈ ਹੋਵੇਗੀ। ਆਪ ਲਿਖਦੇ ਹਨ :

***ਤਿਨ ਕਵਿਯਨ ਬਾਣੀ ਰਚੀ, ਲਿਖ ਕਾਗਦ ਤੁਲਵਾਇ।***
***ਨੌ ਮਣ ਹੋਇ ਤੋਲ ਮਹਿਂ, ਸੂਖਮ ਲਿਖਤ ਲਿਖਾਇ।***
***'ਵਿਦਿਆ ਸਰ' ਤਿਸ ਗ੍ਰੰਥ ਕੌ, ਨਾਮ ਧਰਯੌ ਕਰ ਪ੍ਰੀਤਿ।***
***ਨਾਨਾ ਬਿਧਿ ਕਵਿਤਾ ਰਚੀ, ਗਖਿ ਗਖਿ ਨੌ ਰਸ ਗੀਤਿ।***
***ਮਚਯੌ ਜੰਗ ਗੁਰ ਸੰਗਿ ਬਡ, ਰਹਯੌ ਗ੍ਰੰਥ ਸੋ ਬੀਚ।***
***ਨਿਕਸੇ ਆਨੰਦਪੁਰ ਤਜਯੌ, ਲੂਟਯੌ ਪੁਨ ਮਿਲਿ ਨੀਚ।***
***ਪ੍ਰਿਥਕ ਪ੍ਰਿਥਕ ਪੱਤ੍ਰੇ ਹੁਤੇ, ਲੂਟਯੌ ਸੁ ਗ੍ਰੰਥ ਬਿਖੇਰ।***
***ਇਕ ਥਲ ਰਹਯੌ ਨ ਇਮ ਗਯੌ, ਜਿਸਤੇ ਮਿਲਯੌ ਨ ਫੇਰਿ॥ ੪॥***

(ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੫੨)

'ਮਹਿਮਾ ਪ੍ਰਕਾਸ਼' ਦੇ ਕਰਤਾ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਇਹ ਸੰਸਕ੍ਰਿਤ, ਫ਼ਾਰਸੀ ਤੋਂ ਅਨੁਵਾਦ ਕਰਾ ਕੇ ਗ੍ਰੰਥ-ਰਚਣ ਦਾ ਮੰਤਵ ਇਹ ਸੀ ਕਿ ਆਮ ਲੋਕ ਪੜ੍ਹ ਸਮਝ ਸਕਣ ਤੇ ਇਸ ਤੋਂ ਪੂਰੀ ਪੂਰੀ ਪ੍ਰੇਰਨਾ ਪਾ ਸਕਣ :—

***ਸਭੈ ਸਹਸਕ੍ਰਿਤ ਭਾਖਾ ਕਰੀ, 'ਵਿਦਿਆਸਾਗਰ' ਗ੍ਰਿੰਥ ਪਰ ਚੜ੍ਹੀ।***
***ਵਿਦਿਆਸਾਗਰ' ਭਏ ਤਿਆਰ, ਕਛੂ ਸੋਭਾ ਅੰਤ ਨਾ ਪਾਰਾਵਾਰ॥ ੯॥***
***ਸਤਿਗੁਰ ਸ੍ਰੀ ਮੁਖ ਕਹਯੌ ਬਖਾਨ- 'ਮੈਂ ਭਾਖਾ ਰਚੀ ਪੜ੍ਹੈ ਸੁਗਮ ਸੁਜਾਨ।***
***ਪੜ੍ਹਤੇ ਸਹਸਕ੍ਰਿਤ ਮਨ ਉਕਤਾਇ। ਭਾਖਾ ਪਢਤੇ ਚਿਤ ਲਗਾਇ॥ ੧੦॥***

(ਮਹਿਮਾ ਪ੍ਰਕਾਸ਼)

ਇਸ ਵਿਦਿਆ ਸਾਗਰ ਵਿਚ ਕੀ ਕੁੱਝ ਸੀ, ਇਹ ਤਾਂ ਪੂਰਾ ਗ੍ਰੰਥ ਦੇਖਣ 'ਤੇ ਹੀ ਕਿਹਾ ਜਾ ਸਕਦਾ ਸੀ, ਪਰ ਜੋ ਸਾਮਗ੍ਰੀ ਹੁਣ ਵੀ ਵੱਖੋ-ਵੱਖ ਥਾਂ ਖਿੱਲਰੇ ਗੁਰਮੁਖੀ ਹੱਥ-ਲਿਖਿਤ ਖਰੜਿਆਂ ਵਿਚ ਪ੍ਰਾਪਤ ਹੈ, ਉਸ ਤੋਂ ਅਸੀਂ ਇਸ ਗ੍ਰੰਥ ਦੀ ਥੋੜੀ ਥੋੜੀ ਝਲਕ ਜ਼ਰੂਰ ਦੇਖ ਸਕਦੇ ਹਾਂ। ਮਿਸਾਲ ਲਈ ਪੰਜਾਹ ਉਪਨਿਸ਼ਦਾਂ ਦਾ ਤਰਜਮਾ ਦਾਰਾ ਸ਼ਿਕੋਹ ਵਾਲੇ ਫ਼ਾਰਸੀ ਤਰਜਮੇ ਦੀ ਮਦਦ ਨਾਲ ਤਿਆਰ ਕੀਤਾ ਗਿਆ ਸੀ। ਇਸੇ ਤਰ੍ਹਾਂ ਅੱਡੋ ਅੱਡ ਕਵੀਆਂ ਨੂੰ ਹਜ਼ਾਰਾਂ ਰੁਪਏ ਦੇ ਕੇ ਮਹਾਂਭਾਰਤ ਦੇ ੧੮ ਦੇ ੧੮ ਪਰਬ ਅਨੁਵਾਦ ਕਰਾਏ ਗਏ ਸਨ। ਰਾਜਨੀਤੀ ਦੇ ਗ੍ਰੰਥ ਜਿਵੇਂ ਹਿਤੋਪਦੇਸ਼, ਪੰਚਤੰਤ੍ਰ, ਚਾਣਕਾ ਨੀਤਿ ਸ਼ਾਸਤ੍ਰ ਅਤੇ ਇਵੇਂ ਹੀ ਹਥਿਆਰਾਂ ਬਾਰੇ, ਲੜਾਈ ਵਿਚ ਕੰਮ ਆਉਣ ਵਾਲੇ ਜਾਨਵਰਾਂ—ਹਾਥੀ, ਘੋੜਿਆਂ, ਬਾਜ਼ਾਂ, ਕੁੱਤਿਆਂ ਆਦਿ ਦੀ ਸੰਭਾਲ ਤੇ ਰੋਗਾਂ ਦੇ ਇਲਾਜ ਸੰਬੰਧੀ ਬਾਜ਼ਨਾਮਾ, ਅਸਪਨਾਮਾ,

ਫ਼ੀਲਨਾਮਾ ਤੇ ਸੁਆਲਨਾਮਾ ਆਦਿ ਕਈ ਉਪਯੋਗੀ ਗ੍ਰੰਥ ਵੀ ਲਿਖਾਏ ਗਏ ਸਨ।

ਆਖ਼ਿਰ ਗੁਰੂ ਸਾਹਿਬ ਦਾ ਜਿੱਥੇ ਧਰਮ-ਪ੍ਰਚਾਰ ਤੇ ਸਿੱਖੀ ਪ੍ਰਚਾਰ ਦਾ ਵੱਡਾ ਕੰਮ ਸੀ, ਉੱਥੇ ਸਾਰੇ ਸਿੱਖਾਂ ਨੂੰ 'ਸਿੰਘ' ਸਜਾ ਕੇ ਸ਼ਸਤ੍ਰਧਾਰੀ ਬਣਾਉਣ ਤੇ ਇਨਕਲਾਬੀ ਜੰਗ ਲਈ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਕਰਨ ਦੀ ਵੀ ਮਹਾਨ ਯੋਜਨਾ ਸੀ, ਜਿਸ ਦੇ ਲਈ ਤਰ੍ਹਾਂ ਤਰ੍ਹਾਂ ਦੀ ਗਿਆਨ-ਸਾਮਗ੍ਰੀ ਲੋੜੀਂਦੀ ਸੀ। ਇਸ ਕਰਕੇ ਸ਼ਾਹੀ ਠਾਠ ਨਾਲ ਉੱਚ ਪੱਧਰ ਉੱਤੇ ਹਰ ਵਿਸ਼ੇ ਦੇ ਜ਼ਰੂਰੀ ਗ੍ਰੰਥ ਤਿਆਰ ਕੀਤੇ ਜਾਂਦੇ ਰਹੇ। ਫਿਰ ਅੱਸੀ ਨੱਬੇ ਸਾਹਿੱਤਕਾਰਾਂ ਤੋਂ ਇਲਾਵਾ ੩੬ ਲਿਖਾਰੀ ਯਾ ਖ਼ੁਸ਼-ਨਵੀਸ ਵੀ ਰੱਖੇ ਹੋਏ ਸਨ ਜੋ ਨਵੇਂ ਗ੍ਰੰਥਾਂ ਦੀਆਂ ਨਾਲੋ ਨਾਲ ਨਕਲਾਂ ਤਿਆਰ ਕਰੀ ਜਾਂਦੇ ਸਨ ਤੇ ਸਾਹਿਤ-ਪ੍ਰੇਮੀ ਸਿੱਖ ਇਨ੍ਹਾਂ ਨੂੰ ਖ਼ਰੀਦ ਕੇ ਦੂਰ-ਦੂਰ ਆਪਣੇ ਨਾਲ ਲੈ ਜਾਂਦੇ ਸਨ। ਇਹੋ ਕਾਰਣ ਹੈ ਕਿ ਅੱਜ ਕਈ ਗੁਰਮੁਖੀ ਲਿਪੀ ਦੇ ਪ੍ਰਾਚੀਨ ਖਰੜੇ ਕਾਬਲ, ਸਿੰਧ, ਬਿਹਾਰ, ਹੈਦਰਾਬਾਦ ਆਦਿ ਤੋਂ ਵੀ ਮਿਲਦੇ ਹਨ। ਇਨ੍ਹਾਂ ਅਨੰਦਪੁਰੀ ਲਿਖਾਰੀਆਂ ਦੀ ਇਕ ਵੱਡੀ ਦੇਣ ਇਹ ਵੀ ਹੈ ਕਿ ਇਨ੍ਹਾਂ ਗੁਰੂ ਸਾਹਿਬ ਦੀ ਹਦਾਇਤ ਅਨੁਸਾਰ ਭਾਰਤੀ ਸਾਹਿੱਤ ਦੇ ਕਈ ਅਨਮੋਲ ਗ੍ਰੰਥਾਂ ਨੂੰ ਗੁਰਮੁਖੀ ਲਿਪੀ ਵਿਚ ਲਿਖ ਕੇ ਪੰਜਾਬੀ ਵਾਸੀਆਂ ਨੂੰ ਇਨ੍ਹਾਂ ਤੋਂ ਭਲੀ ਪ੍ਰਕਾਰ ਪਰਿਚਿਤ ਕੀਤਾ। ਅਜੇਹੇ ਦਰਜਨਾਂ ਗ੍ਰੰਥਾਂ ਦੇ ਨਾਮ ਲਏ ਜਾ ਸਕਦੇ ਹਨ ਜਿਨ੍ਹਾਂ ਦੇ ਅਨੇਕਾਂ ਉਤਾਰੇ ਅੱਜ ਵੀ ਥਾਂ ਥਾਂ ਪ੍ਰਾਪਤ ਹਨ।

ਇਸ ਕਿਸਮ ਦੀ ਮਿਲਦੀ ਸਾਮਗ੍ਰੀ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਸਾਹਿੱਤ ਦਾ ਮਹੱਲ ਬਹੁਤ ਵੱਡਾ ਸੀ-

***ਖੰਡਰ ਬਤਾ ਰਹੇ ਹੈਂ, ਕਿ ਇਮਾਰਤ ਅਜ਼ੀਮ ਥੀ।***

ਇੱਥੇ ਅਸੀਂ ਕੇਵਲ ਦਰਬਾਰੀ ਕਵੀਆਂ ਦੀ ਪ੍ਰਾਪਤ ਰਚਨਾ ਦਾ ਬਿਉਰਾ ਦੇਣਾ ਚਾਹੁੰਦੇ ਹਾਂ। ਹੋ ਸਕਦਾ ਹੈ ਕਿ ਇਹ ਇਨ੍ਹਾਂ ਕਵੀਆਂ ਅੱਗੋਂ ਪਿਛੋਂ ਵੀ ਰਚਨਾ ਰਚੀ ਹੋਵੇ ਤੇ ਪਹਿਲੀ ਰਚੀ ਰਚਨਾ ਗੁਰੂ ਸਾਹਿਬ ਅੱਗੇ ਭੇਟ ਕੀਤੀ ਹੋਵੇ। ਇਸ ਤੋਂ ਪਾਠਕਾਂ ਨੂੰ ਪਤਾ ਲੱਗੇਗਾ ਕਿ ਆਖ਼ਿਰ 'ਵਿਦਿਆ ਸਾਗਰ' ਵਿਚ ਕਿਸ ਕਿਸ ਤਰ੍ਹਾਂ ਦਾ ਕੀ ਕੀ ਕੁੱਝ ਸੀ :-

੧. ਪ੍ਰਹਿਲਾਦ ਰਾਇ—੫੦ ਉਪਨਿਸ਼ਦਾਂ ਦਾ ਅਨੁਵਾਦ।

੨. ਲੱਖਣ ਰਾਇ—ਹਿਤੋਪਦੇਸ਼, ਗੁਰਚਰਿਤਾਮ੍ਰਿਤ ਤੇ ਕੁੱਝ ਪਰਬਾਂ ਦੇ ਅਨੁਵਾਦ।

੩. ਅੰਮ੍ਰਿਤ ਰਾਇ ਲਾਹੌਰੀ—ਸਭਾ ਪਰਬ, ਚਿਤ੍ਰ ਬਿਲਾਸ, ਰਸ ਰਤਨਾਕਰ।

੪. ਹੰਸ ਰਾਮ ਬਾਜਪੇਈ—ਕਰਣ ਪਰਬ, ਫੁਟਕਲ ਛੰਦ।

੫. ਮੰਗਲ—ਸ਼ਲਯ ਪਰਬ, ਫੁਟਕਲ ਛੰਦ।

੬. ਕੁਵਰੇਸ਼—ਦ੍ਰੋਣ ਪਰਬ।

੭. ਟਹਿਕਨ—ਅਸ਼੍ਵਮੇਧ ਪਰਬ, ਰਤਨ ਦਾਮ (ਅਮਰ ਕੋਸ਼), ਸ਼ਬਦ।

੮. ਚੰਦ੍ਰ ਸੈਨ ਸੈਨਾਪਤਿ—ਚਾਣਕਯ ਨੀਤਿ ਸ਼ਾਸਤ੍ਰ, ਸ੍ਰੀ ਗੁਰੂ ਸੋਭਾ, ਕੜਖਾ ਗੁਰੂ ਗੋਬਿੰਦ ਸਿੰਘ, ਸੁਖਚੈਨ ਗ੍ਰੰਥ।

੯. ਕਾਂਸ਼ੀ ਰਾਮ—ਪਾਂਡਵ ਗੀਤਾ, ਪਰਸਰਾਮ ਸੰਵਾਦ।

੧੦. ਦੇਵੀਦਾਸ—ਰਾਜਨੀਤਿ, ਸਿੰਘ ਗਊ ਦੀ ਕਥਾ।

੧੧. ਕ੍ਰਿਪਾ ਰਾਮ—ਭਾਗਵਤ ਦ੍ਵਾਦਸ਼ ਸਕੰਧ।

੧੨. ਤਨਸੁਖ ਲਾਹੌਰੀ—ਰਾਜਨੀਤਿ ਗ੍ਰੰਥ।

੧੩. ਅਣੀ ਰਾਇ—ਜੰਗਨਾਮਾ ਗੁਰੂ ਗੋਬਿੰਦ ਸਿੰਘ।

੧੪. ਸੁਖਦੇਵ—ਅਧਯਾਤਮ ਪ੍ਰਕਾਸ਼, ਛੰਦ ਵਿਚਾਰ।

੧੫. ਗੋਪਾਲ—ਅਨਭਉ ਉਲਾਸ।

੧੬. ਜਗਨ ਨਾਥ—ਗੁਰੂ ਚਰਿਤ੍ਰ, ਮੋਹ ਮਰਦ ਰਾਜੇ ਕੀ ਕਥਾ।

੧੭. ਭਗਵਾਨ ਦਾਸ ਨਿਰੰਜਨੀ—ਧਰਮ ਸ਼ਾਸਤ੍ਰ, ਅੰਮ੍ਰਿਤਧਾਰਾ, ਸਰਘ ਪਰਘ ਕੀ ਕਥਾ (ਗੱਦ)

੧੮. ਅਨੰਦ ਰਾਮ ਗੁਨਕਾਰੀ—ਭਗਵਤ ਗੀਤਾ ਪਰਮਾਨੰਦ ਬੋਧ, ਮਾੜਾਂ।

੧੯. ਸਾਗਰ—ਸ੍ਰੀ ਸਹਸ੍ਰਨਾਮ।

੨੦. ਬਿੰਦ੍ਰ—ਬਿੰਦ੍ਰ ਸਤਸਈ, ਭਾਵ ਪੰਚਾਸ਼ਿਕਾ।

੨੧. ਗਿਰਧਰ ਚੰਦ੍ਰ—ਇਸ਼ਟਪਚੀਸੀ।

੨੨. ਗਿਰਧਰ ਲਾਲ—ਪਿੰਗਲਸਾਰ।

੨੩. ਕਪੂਰ ਚੰਦ੍ਰ ਤ੍ਰਿਖਾ—ਰਾਮਾਯਣ, ਤ੍ਰਿਯਾ ਚਰਿਤ੍ਰ।

੨੪. ਨੰਦ ਰਾਮ—ਨੰਦ ਰਾਮ ਪਚੀਸੀ, ਕੜਖਾ ਗੁਰੂ ਗੋਬਿੰਦ ਸਿੰਘ।

੨੫. ਗੁਰਦਾਸ ਗੁਣੀ—ਕਥਾ ਹੀਰ ਰਾਂਝਨ ਕੀ, ਸਾਖੀ ਹੀਰਾ ਘਾਟ ਕੀ।

੨੬. ਗੁਰਦਾਸ ਸਿੰਘ—ਵਾਰ ਪਾਤਸ਼ਾਹੀ ਦਸਵੀਂ ਕੀ, ਬਾਰਾਂਮਾਹ ਸ੍ਰੀ ਰਾਮਚੰਦ੍ਰ ਜੀ ਕਾ।

੨੭. ਰਾਮਚੰਦ੍ਰ—ਕਥਾ ਨਾਲ ਦਮਯੰਤੀ ਕੀ।

੨੮. ਦਾਨਾ—ਕਥਾ ਕਾਨ੍ਹ ਗੂਜਰੀ ਕੀ, ਮੂਰਖ ਨਾਮਾ।

੨੯. ਕੇਸ਼ਵ ਦਾਸ—ਬੁਧਿ ਪ੍ਰਕਾਸ਼ ਦਰਪਣ, ਪ੍ਰੇਮ ਪਚੀਸੀ, ਬਾਰਾਂਮਾਹ।

੩੦. ਚੌਪਾ ਸਿੰਘ—ਰਹਿਤਨਾਮਾ ਹਜ਼ੂਰੀ

੩੧. ਨਨੂਆ ਵੈਰਾਗੀ—ਫੁਟਕਲ ਬਾਣੀ।

੩੨. ਦੀਵਾਨਿ ਗੋਯਾ, ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫੋਸਨਾ ਜੋਤਿ ਬਿਗਾਸ, ਇਨਸ਼ਾ ਦਸਤੂਰ, ਅਰਜ਼ੁਲ ਇਲਫ਼ਾਜ਼ (ਫ਼ਾਰਸੀ) ਤੇ ਜੋਤਿ ਬਿਗਾਸ (ਹਿੰਦੀ)

੩੩. ਭਾ. ਮਨੀ ਸਿੰਘ— ਫੁਟਕਲ ਛੰਦ

੩੪. ਹੀਰ ਭੱਟ ''

੩੫. ਸੁੰਦਰ ''

੩੬. ਸ਼ਾਰਦਾ ''

੩੭. ਆਲਮ ਸ਼ਾਹ ''

੩੮. ਸ਼ੇਖ਼ ਸਾਈਂ ''

੩੯. ਸੁਦਾਮਾ— ਫੁਟਕਲ ਛੰਦ

੪੦. ਹੁਸੈਨ ਅਲੀ ''

੪੧. ਧੰਨਾ ਸਿੰਘ ''

੪੨. ਚੰਦਨ ''

੪੩. ਪੰ. ਨੰਦ ਲਾਲ ''

੪੪. ਪੰ. ਬ੍ਰਿਜ ਲਾਲ ''

੪੫. ਰਾਇ ਸਿੰਘ— ਫੁਟਕਲ ਛੰਦ

੪੬. ਮਹਾਂ ਸਿੰਘ ''

੪੭. ਬਿਹਾਰੀ ''

੪੮. ਜਾਦੋਰਾਇ ''

੪੯. ਆਢਾ ''

੫੦. ਲਾਲ ਖਿਆਲੀ ਫੁਟਕਲ ਛੰਦ

੫੧. ਭਗਤੂ

## ਕੇਵਲ ਨਾਮ ਪ੍ਰਾਪਤ ਹਨ :-

੫੩. ਮਾਨ ਦਾਸ

੫੪. ਉਦੇ ਰਾਇ

੫੫. ਈਸ਼ਰ ਦਾਸ

੫੬. ਧਿਆਨ ਸਿੰਘ

੫੭. ਭੋਜਰਾਜ

੫੮. ਮੱਲ ਭੱਟ

੫੯. ਨਿਹਚਲ ਫ਼ਕੀਰ

੬੦. ਬ੍ਰਹਮ ਭੱਟ

੬੧. ਮਦਨ ਗਿਰਿ

੬੨. ਮਦਨ ਸਿੰਘ

੬੩. ਮਾਲਾ ਸਿੰਘ

੬੪. ਹਰਿਜਸ ਰਾਇ ਹਜ਼ੂਰੀ

੬੫. ਕਲੂਆ

੬੬. ਵੱਲਭ

੬੭. ਮਥਰਾ ਦਾਸ

੬੮. ਠਾਕੁਰ

੬੯. ਪਿੰਡੀ ਲਾਲ

੭੦. ਰਾਮ ਦਾਸ

੭੧. ਖਾਨ ਚੰਦ

੭੨. ਮਧੂ

੭੩. ਰਾਵਲ

੭੪. ਸੁਖੀਆ

੭੫. ਬਿਧੀ ਚੰਦ

੭੬. ਬ੍ਰਿਖਾ

੭੭. ਪੰ. ਰਘੂਨਾਥ

੭੮. ਪੰ. ਮਿੱਠੂ

੭੯. ਦੇਸਾ ਸਿੰਘ ਰਹਿਤਨਾਮੀਆ

੮੦. ਮੀਰ ਛਬੀਲਾ

੮੧. ਮੀਰ ਮੁਸ਼ਕੀ

੮੨. ਮੀਰ ਗਾਹੀਆ

੮੩. ਕੇਸੋ ਸਿੰਘ ਭੱਟ

੮੪. ਦੇਸੂ ਸਿੰਘ ਭੱਟ

੮੫. ਨਰਬਦ ਸਿੰਘ ਭੱਟ

੮੬. ਪ੍ਰੇਮ ਅੰਬੋਧਿ ਦਾ ਕਰਤਾ

(੧੭੫੦ ਬਿ.)

ਇਹ ਪੰਜਾਹ ਤੋਂ ਉਤੇ ਕਵੀਆਂ ਦੀਆਂ ਮਿਲਦੀਆਂ ਅਨੇਕਾਂ ਰਚਨਾਵਾਂ ਤੇ ਬਾਕੀ ਕਵੀਆਂ ਦੇ ਨਾਮ ਦੱਸਦੇ ਹਨ ਕਿ ਅਨੰਦਪੁਰ ਦਰਬਾਰ ਦੀ ਕਿਰਤ— "ਵਿਦਿਆ ਸਾਗਰ" ਕਾਫ਼ੀ ਤਕੜੀ ਹੋਵੇਗੀ ਅਤੇ ਇਸ ਦੁਆਰਾ ਗੁਰੂ ਸਾਹਿਬ ਨੇ ਭਾਰਤੀ ਸਾਹਿਤ ਨੂੰ ਪ੍ਰਫੁੱਲਿਤ ਕਰਨ ਵਿਚ ਜੋ ਹਿੱਸਾ ਪਾਇਆ, ਉਹ ਕਦੀ ਵਿਸਾਰਿਆ ਜਾਣ ਵਾਲਾ ਨਹੀਂ।

ਧੰਨਵਾਦ ਸਾਹਿਤ ਗੋਬਿੰਦ ਸਾਗਰ ਪੁਸਤਕ ਵਿਚੋਂ ਲਿਆ ਗਿਆ ਹੈ। 'ਭਾਈ ਵੀਰ ਸਿੰਘ ਜੀ ਦੀ ਰਚਨਾ "ਸ੍ਰੀ ਕਲਗੀਧਰ ਚਮਤਕਾਰ, ਉਤਾਰਾਰਧ" ਪੰਨਾ ੪੬੧ ਅਨੁਸਾਰ, ਇਸ ਸਬੰਧ ਵਿਚ ਲਿਖਿਆ ਹੈ ਕਿ ਇਸ ਰਚਨਾ ਨੂੰ 'ਵਿਦਿਆ ਸਾਗਰ' ਵਿਦਯਾ' ਆਦਿ ਨਾਮਾ ਨਾਲ ਪੁਕਾਰਿਆ ਜਾਂਦਾ ਸੀ।

(ਕਲਗੀਧਰ ਚਮਤਕਾਰ ਪੰਨਾ ੪੬੧)



am

3)

# ਸ੍ਰੀ ਦਸਮ ਗ੍ਰੰਥ ਸਾਹਿਬ ਬੋਧ

ਚੋਜੀ ਪ੍ਰੀਤਮ, ਮਰਦ ਅਗੰਮੜੇ, ਅੰਮ੍ਰਿਤ ਦੇ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਆਪ ਐਸੇ ਪਹਿਲੇ ਜੋਧੇ ਜਰਨੈਲ ਹਨ ਮਹਾਨ ਕਵੀ ਵੀ ਹਨ। ਆਪ ਜੀ ਦੀ ਹੱਦ ਦਰਜੇ ਦੀ ਸੂਝ-ਬੂਝ ਅਤੇ ਕਾਵਿ-ਸ਼ਕਤੀ ਨੂੰ ਵੇਖ ਕੇ ਸੰਸਾਰਾਕਾਰ ਬਿਰਤੀ ਵਾਲਾ ਮਨੁੱਖ ਹੈਰਾਨ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਏਨੇ ਰੁਝੇਵੇਂ ਭਰੇ ਜੀਵਨ ਵਿਚੋਂ ਸਮਾਂ ਕੱਢ ਕੇ ਸਾਹਿਤਕ ਉਸਾਰੀ ਦਾ ਇਤਨਾ ਮਹਾਨ ਕੰਮ ਕਿਵੇਂ ਕੀਤਾ। ਜੇਕਰ ਹਜ਼ੂਰ ਕਾਵਿ-ਕਲਾ ਵਿਚ ਇਤਨੇ ਪ੍ਰਬੀਨ ਨਾ ਹੁੰਦੇ ਤਾਂ ਸ਼ਾਇਦ ਆਪ ਜੀ ਦੀ ਚਲਾਈ ਹੋਈ ਲਹਿਰ ਇਤਨਾ ਜ਼ੋਰ ਨਾ ਪਕੜਦੀ, ਕਿਉਂਕਿ ਗੁਰਦੇਵ ਨੇ ਅੱਧਾ ਕਾਰਜ ਤਾਂ ਆਪਣੇ ਕਲਮੀ ਕਰਿਸ਼ਮਿਆਂ ਰਾਹੀਂ ਪਹਿਲੇ ਹੀ ਪੂਰਾ ਕਰ ਲਿਆ ਸੀ ਅਤੇ ਅੱਧਾ ਫਿਰ ਸੰਮਤ ੧੭੫੬, ਸੰਨ ੧੬੯੯ ਦੀ ਵੈਸਾਖੀ ਨੂੰ ਤਲਵਾਰ ਧੂਹ ਕੇ ਪੂਰਾ ਕਰ ਦਿਖਾਇਆ। ਹਜ਼ੂਰ ਦੀ ਬਹੁਤੀ ਸਾਹਿਤਿਕ ਰਚਨਾ ਹਿੰਦੀ ਵਿਚ ਹੈ ਅਤੇ ਭਾਰਤੀ ਸਾਹਿਤ ਵਿਚ ਆਪ ਜੀ ਦੇ ਮੁਕਾਬਲੇ ਦਾ ਕੋਈ ਹੋਰ ਮਹਾਂਕਵੀ ਨਹੀਂ ਲੱਭਦਾ। ਮੁਗ਼ਲਾਂ ਦੇ ਭੰਨੇ ਕਮਜ਼ੋਰ, ਨਿਤਾਣੇ ਹਿੰਦੂਆਂ ਵਿਚੋਂ ਲੱਖਾਂ ਸੂਰਮੇ ਪੈਦਾ ਕਰਕੇ ਇਸ ਦੇਸ਼ ਵਿਚ ਇਨਕਲਾਬ ਪੈਦਾ ਕਰਨ ਦਾ ਸਿਹਰਾ ਕਵੀਆਂ ਦੇ ਕਵੀ ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਨੂੰ ਹੀ ਮਿਲਦਾ ਹੈ। ਹਿੰਦੀ ਰਚਨਾ ਤੋਂ ਇਲਾਵਾ ਗੁਰਦੇਵ ਨੇ ਪੰਜਾਬੀ, ਫ਼ਾਰਸੀ ਆਦਿ ਵਿਚ ਵੀ ਰਚਨਾ ਕੀਤੀ ਜੋ ਕਿ ਸਾਹਿਤਿਕ ਪੱਖੋਂ ਬਹੁਤ ਵੱਡਮੁੱਲੀ ਹੈ। ਪੰਜਾਬੀ ਵਿਚ ਹਜ਼ੂਰ ਦੀ ਪ੍ਰਸਿੱਧ ਰਚਨਾ "ਵਾਰ ਭਗਉਤੀ ਜੀ ਕੀ" ਹੈ। ਇਸ ਵਾਰ ਦੇ ਜੰਗੀ ਬਿਗਲ ਦੀ ਪ੍ਰਭਾਵਸ਼ਾਲੀ ਧੁਨ ਦੇ ਬੀਰ ਰਸ ਵਿਚ ਮਸਤ ਹੋਏ ਨਿਹੰਗ ਸਿੰਘ ਗੁਰੂ ਕੀਆਂ ਲਾਡਲੀਆਂ ਫ਼ੌਜਾਂ, ਗੁਰੂ ਕਲਗੀਧਰ ਜੀ ਦੀ ਰਹਿਤ ਦੇ ਪੂਰਨ ਧਾਰਨੀ ਸ਼ਸਤਰਧਾਰੀ ਅਤੇ ਹੋਰ ਬੇਅੰਤ ਗੁਰੂ ਕੇ ਤਿਆਰ-ਬਰ-ਤਿਆਰ ਸਿੰਘ, ਟਕਸਾਲਾਂ, ਸੰਪਰਦਾਵਾਂ ਵਿਚ ਅੱਜ ਵੀ ਨਜ਼ਰ ਆਉਂਦੇ ਹਨ ਜੋ ਭੂਤਕਾਲ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਤੱਕ ਗੁਰੂ-ਨਿੰਦਕਾਂ ਅਤੇ ਪੰਥ-ਦੋਖੀਆਂ ਨੂੰ ਪਛਾੜਨ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਾਵਿ-ਕਲਾ, ਕਾਵਿ ਰਚਨਾ, ਸਾਹਿਤ ਸਾਧਨਾ ਦਾ ਉੱਤਮ ਫਲ ਦੋ ਗ੍ਰੰਥ ਹਨ— ਸ੍ਰੀ ਦਸਮ ਗ੍ਰੰਥ ਸਾਹਿਬ ਤੇ ਵਿਦਿਆ ਸਾਗਰ।

ਸ੍ਰੀ ਦਸਮ ਗ੍ਰੰਥ ਸਾਹਿਬ :- ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀ

ਅਦਭੁੱਤ ਵੱਡਮੁੱਲੀ ਰਚਨਾ ਹਿੰਦੀ, ਫ਼ਾਰਸੀ, ਪੰਜਾਬੀ ਆਦਿ ਅਨੇਕਾਂ ਭਾਸ਼ਾਵਾਂ ਦੀ ਬੋਲੀ ਦੇ ਗੁਲਦਸਤੇ ਵਿਚ ਕਥਨ ਕੀਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਹਨ। ਸ੍ਰੀ ਦਸਮ ਗ੍ਰੰਥ ਦੀ ਸਮੁੱਚੀ ਬਾਣੀ ਦਾ ਪਹਿਲਾ ਸੰਕਲਨ ਭਾਵ ਸੰਗ੍ਰਹਿ ਹਜ਼ੂਰ ਨੇ ਆਪਣੀ ਨਿਗਰਾਨੀ ਵਿਚ ਸੰਮਤ ੧੭੫੫ ਬਿਕ੍ਰਮੀ ਵਿਚ ਕਰਵਾਇਆ। ਬੰਸਾਵਲੀਨਾਮਾ ਦੇ ਕਰਤਾ ਕੇਸਰ ਸਿੰਘ ਜੀ ਛਿੱਬਰ ਦਾ ਕਥਨ ਹੈ :-

***ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ।***
***ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।***
***ਸਾਹਿਬ ਨੂੰ ਸੀ ਪਿਆਰਾ, ਆਪਣੀ ਹੱਥੀਂ ਲਿਖਿਆ ਤੇ ਖਿਡਾਇਆ।***
***ਸਿੱਖਾਂ ਕੀਤੀ ਅਰਦਾਸ, 'ਜੀ ਨਾਲਿ ਚਾਹੀਏ ਮਿਲਾਇਆ॥ ੨੨੩ ॥***
***ਬਚਨ ਕੀਤਾ, 'ਗ੍ਰੰਥ ਹੈ ਉਹੁ, ਇਹ ਅਸਾਡੀ ਹੈ ਖੇਡ।'***
***ਨਾਲਿ ਨ ਮਿਲਾਇਆ, ਆਹਾ ਪਿਆਰਾ, ਕਉਨ ਜਾਨਹਿ ਭੇਦ ॥੨੨੪ ॥***

(ਬੰਸਾਵਲੀ ਨਾਮਾ, ਕੇਸਰ ਸਿੰਘ ਛਿੱਬਰ)

ਸੰਪ੍ਰਦਾਈ ਸਟੀਕ ਅਮੀਰ ਭੰਡਾਰ ਪਹਿਲੀ ਪੋਥੀ ਪੰਨਾ ੫੬ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਕਥਾ ਸੱਚਖੰਡ ਤਖ਼ਤ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਵਿਖੇ ਕੀਤੀ ਸੀ ਅਤੇ ਜਾਪੁ ਸਾਹਿਬ ਦੀ ਕਥਾ ਅਨੰਦਪੁਰ ਸਾਹਿਬ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕੀਤੀ ਸੀ।

ਪਿਆਰਾ ਸਿੰਘ ਜੀ ਪਦਮ ਦੀ ਪੁਸਤਕ "ਗੋਬਿੰਦ ਸਾਗਰ" ਦੇ ਪੰਨਾ ੭੨ 'ਤੇ ਅੰਕਿਤ ਲਿਖੇ ਅਨੁਸਾਰ ਇਹ ਸ੍ਰੀ ਦਸਮ ਗ੍ਰੰਥ ਸਾਹਿਬ ਆਨੰਦਪੁਰ ਸਾਹਿਬ ਉੱਤੇ ਪਹਾੜੀ ਰਾਜਿਆਂ ਤੇ ਮੁਗ਼ਲ ਫ਼ੌਜਾਂ ਦੇ ਕੀਤੇ ਹਮਲਿਆਂ ਸਮੇਂ ਲੁਪਤ ਹੋ ਗਿਆ। ਜਾਂ ਤਾਂ ਆਨੰਦਪੁਰ ਸਾਹਿਬ ਦੀ ਲੁੱਟ ਸਮੇਂ ਲੁੱਟਿਆ ਗਿਆ ਜਾਂ ਸਰਸਾ ਨਦੀ ਦੀ ਪਰਿਵਾਰ ਵਿਛੋੜੇ ਸਮੇਂ ਭੇਟ ਚੜ੍ਹ ਗਿਆ। ਸ਼ਹੀਦ ਭਾਈ ਮਨੀ ਸਿੰਘ ਜੀ ਉਮਰ ਭਰ ਗੁਰੂ ਕੀ ਹਜ਼ੂਰੀ ਵਿਚ ਰਹੇ ਅਤੇ ਆਨੰਦਪੁਰ ਸਾਹਿਬ ਦੇ ਵਾਕਿਆ ਨੂੰ ਇਹਨਾਂ ਨੇ ਆਪਣੇ ਅੱਖੀਂ ਡਿਠਿਆ। ਇਹ ਮਹਾਨ ਵਿਦਵਾਨ ਤੇ ਲਿਖਾਰੀ ਸਨ। ਆਨੰਦਪੁਰ ਸਾਹਿਬ ਵਿਚ ਵੀ ਸਾਹਿਤ ਰਚਨਾ ਗੁਰੂ ਕੀ ਹਜ਼ੂਰੀ ਵਿਚ ਗੁਰੂ ਜੀ ਦੇ ਹੁਕਮ ਅਨੁਸਾਰ ਲਿਖਦੇ ਰਹੇ ਅਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਕੀ ਵਿਖੇ ਗੁਰੂ ਕਲਗੀਧਰ ਜੀ ਦੇ ਹੁਕਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਗੁਰੂ ਕੀ ਹਜ਼ੂਰੀ ਵਿਚ ਇਨ੍ਹਾਂ ਨੇ ਹੀ ਲਿਖਿਆ ਹੈ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਵਿਖੇ ਗੁਰਤਾ ਗੱਦੀ ਦਿੱਤੀ ਹੈ। ਇਸੇ ਪਾਵਨ ਸਰੂਪ ਦੇ ਚਾਰ ਉਤਾਰੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਰਹਿ ਕੇ ਕੀਤੇ ਸਨ।

ਸ੍ਰੀ ਦਸਮ ਗ੍ਰੰਥ ਸਾਹਿਬ ਦਾ ਦੁਬਾਰਾ ਸੰਕਲਨ ਭਾਵ ਸੰਗ੍ਰਹਿ ਅਥਵਾ ਸੰਪਾਦਨਾ ਬਾਰੇ

ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਲੇਖਕ ਮਹਾਂਕਵੀ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਖ਼ਾਲਸਾ ਪੰਥ ਦੀ ਆਗਿਆ ਅਨੁਸਾਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ। ਦੂਸਰੀ ਬੀੜ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਲਿਖੀ ਹੈ। ਤੀਸਰੀ ਬੀੜ ਭਾਈ ਸੁੱਖਾ ਸਿੰਘ ਜੀ, ਜੋ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਦੇ ਮੁੱਖ ਗ੍ਰੰਥੀ ਸਨ, ਨੇ ਲਿਖੀ ਹੈ, ਜਿਸ ਦਾ ਜ਼ਿਕਰ ਗੁਰ-ਇਤਿਹਾਸ ਵਿਚ ਇਸ ਪ੍ਰਕਾਰ ਆਇਆ ਹੈ :-

***ਇਕ ਦਿਨ ਆਗਿਆ ਪੰਥ ਕੀ, ਮਨੀ ਸਿੰਘ ਜੀ ਪਾਇ।***
***ਬਾਣੀ ਦਸਮੇਂ ਗੁਰੂ ਕੀ ਸੰਗ੍ਰਹਿ ਕਰ ਧਰਿ ਭਾਇ।***
***ਏਕ ਜਿਲਦ ਮੇਂ ਦੀਨੀ ਕਰਹੈ।***
***ਤਿਸ ਕਾ ਭੋਗ ਹਕਾਯਤ ਪਰ ਹੈ।***
***ਦੂਸਰ ਬੀੜ ਦਮਦਮੇ ਭਈ, ਦੀਪ ਸਿੰਘ ਸ਼ਹੀਦ ਰਚਈ।***
***ਸੰਮਤ ਅਠਾਰਾਂ ਸੈ ਚਾਰ ਮੱਧ ਕਰਯੋ ਉਨ ਯਹ ਉਪਕਾਰ।***
***ਭੋਗ ਸਫੋਟਕ ਕਬਿੱਤਨ ਪਰ ਹੈ, ਯਹੈ ਪਛਾਨ ਸਥਾਨੇ ਰਰ ਹੈ।***
***ਸੁੱਖਾ ਸਿੰਘ ਗ੍ਰੰਥੀ ਔਰ, ਰਚੀ ਬੀੜ ਪਟਨੇ ਮੇਂ ਗੋਰ।***
***ਅਠਾਰਾਂ ਸੈ ਬੱਤੀ ਮਾਹੇ, ਰਖਿਓ ਸੁਖਮਨਾ ਛਕੇ ਵਾ ਹੈਂ।***
***ਅੰਕਪਲੀ ਲੌ ਅਨਿਕ ਪ੍ਰਸੰਗ, ਰਾਖੇ ਓਨ ਅਪਨੇ ਢੰਗ।***
***ਭੋਗ ਛੱਕਯੋਂ ਪਰ ਪਾਯੋਂ ਤਾਂਹਿ। ਤੀਨ ਬੀੜ ਹੋਈ ਬਿਧਿ ਯਾਂਹਿ।***

(ਪੰਥ ਪ੍ਰਕਾਸ਼, ੩੬ਵਾਂ ਨਿਵਾਸ, ਪੰਨਾ ੨੮੭)

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ਅਨੁਸਾਰ ਵੱਖ-ਵੱਖ ਵਿਸ਼ੇ ਆਧਾਰਿਤ ਬਾਣੀਆਂ ਇਸ ਪ੍ਰਕਾਰ ਹਨ :-

(੧) ਸ੍ਰੀ ਜਾਪੁ ਸਾਹਿਬ : ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅੰਗ ੧ ਤੋਂ ਲੈ ਕੇ ੧੦ ਤੱਕ ਅੰਕਿਤ ਹੈ। ਇਸ ਦੀਆ ਪਉੜੀਆ ੧੯੯ ਹਨ। ਨਿਤਨੇਮ ਦੀਆਂ ਬਾਣੀਆਂ ਵਿਚ ਅਤੇ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀ ਜਾਣ ਵਾਲੀ ਦੂਸਰੀ ਬਾਣੀ ਹੈ।

(੨) ਅਕਾਲ ਉਸਤਤਿ : ਇਹ ਬਾਣੀ ਅੰਗ ੧੧ ਤੋਂ ੩੮ ਤੱਕ ਅੰਕਿਤ ਹੈ। ਇਸ ਵਿਚ ਹੀ ਅੰਗ ੧੩-੧੪ ਤੇ ਨਿਤਨੇਮ ਅਤੇ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀ ਜਾਣ ਵਾਲੀ ਤੀਸਰੀ ਬਾਣੀ ਸੁਧਾ ਸਵੈਯੇ ੧੦ ਅੰਕਿਤ ਹੈ। ਇਸ ਅਕਾਲ ਉਸਤਤ ਦੀਆਂ ਪਉੜੀਆਂ ੨੭੧ ਅਤੇ ਇਕ ਅੱਧੀ ਪਉੜੀ ਹੈ।

(੩) ਬਚਿਤ੍ਰ ਨਾਟਕ : ਇਹ ਬਾਣੀ ਅੰਗ ੩੯ ਤੋਂ ੭੩ ਤੱਕ ਹੈ ਇਸ ਦੀਆਂ ਪਉੜੀਆਂ ੪੭੧ ਹਨ। ਇਸ ਵਿਚ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਕਥਨ ਅਨੁਸਾਰ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਦੀ ਆਪਣੀ ਆਤਮ ਕਥਾ ਕਵਿਤਾ ਵਿਚ ਲਿਖੀ ਹੈ ਅਤੇ ਭੰਗਾਣੀ ਤੇ ਨਦੌਣ ਆਦਿ ਜੰਗਾਂ ਦਾ ਇਸ ਵਿਚ ਕਥਨ ਕੀਤਾ ਮਿਲਦਾ ਹੈ। ਇਸ ਤੋਂ ਅੱਗੇ ਚੰਡੀ ਚਰਿਤ੍ਰ ਆਦਿ ਦਾ ਜ਼ਿਕਰ ਇਸ ਪ੍ਰਕਾਰ ਹੈ :-

(੪) ਚੰਡੀ ਚਰਿਤ੍ਰ : ਪਹਿਲਾ ਚੰਡੀ ਚਰਿਤ੍ਰ ਅੰਗ ੭੪ ਤੋਂ ੯੯ ਤੱਕ ਹੈ ਇਸ ਦੀਆਂ ੨੩੩ ਪਉੜੀਆ ਹਨ। ਅਤੇ ਦੂਸਰਾ ਚੰਡੀ ਚਰਿਤ੍ਰ ਅੰਗ ੧੦੦ ਤੋਂ ਆਰੰਭ ਹੋ ਕੇ ਅੰਗ ੧੧੯ 'ਤੇ ਸਮਾਪਤ ਹੁੰਦਾ ਹੈ ਇਸ ਦੀਆਂ ੨੬੨ ਪਉੜੀਆਂ ਹਨ।

(੫) ਚੰਡੀ ਦੀ ਵਾਰ : ਅੰਗ ੧੧੯ ਤੋਂ ੧੨੭ ਤੱਕ ਅੰਕਿਤ ਹੈ। ਇਸ ਦੀਆਂ ੫੫ ਪਉੜੀਆਂ ਹਨ। ਇਸ ਵਾਰ ਦੀ ਆਰੰਭਤਾ ਦੀ ਪਉੜੀ ਗੁਰੂ ਖ਼ਾਲਸਾ ਪੰਥ ਦੀ ਅਰਦਾਸ ਦਾ ਮੁੱਖ ਅੰਗ ਹੈ।

(੬) ਗਿਆਨ ਪ੍ਰਬੋਧ : ਅੰਗ ੧੨੭ ਤੋਂ ੧੫੫ ਤੱਕ ਦਰਜ ਹੈ ਇਸ ਦੀਆਂ ੩੩੬ ਪਉੜੀਆਂ ਹਨ। ਪੁਰਾਤਨ ਰਾਜਿਆਂ ਦੀਆਂ ਕਥਾਵਾਂ ਦਾ ਵਿਸਥਾਰ ਸਹਿਤ ਵਰਣਨ ਅਤੇ ਬਹੁਤ ਵੱਡਮੁੱਲਾ ਗਿਆਨ ਇਸ ਵਿਚ ਅੰਕਿਤ ਹੈ।

(੭) ਚੌਬੀਸ ਅਵਤਾਰ : ਅੰਗ ੧੫੫ ਤੋਂ ੭੦੯ ਤੱਕ ਚੌਵੀ ਅਵਤਾਰਾਂ, ਬ੍ਰਹਮਾ ਅਤੇ ਰੁਦ੍ਰ ਆਦਿ ਅਵਤਾਰਾਂ ਦਾ ਵਿਸਥਾਰ ਸਹਿਤ ਕਥਨ ਕੀਤਾ ਗਿਆ ਹੈ।

(੮) ਰਾਮਕਲੀ ਪਾਤਸ਼ਾਹੀ ੧੦ : ੭੦੯ ਤੋਂ ੭੧੨ ਅੰਗ ਤੱਕ ਜੋ ਸ਼ਬਦ ਹਜ਼ਾਰੇ ਪਾਤਸ਼ਾਹੀ ੧੦ ਕਰਕੇ ਗੁਟਕਿਆਂ ਵਿਚ ਬਾਣੀ ਦਰਜ ਹੈ।

(੯) ਸਵੱਯੇ ਜਾਗਤ ਜੋਤ : ਅੰਗ ੭੧੨ ਤੋਂ ੭੧੬ ਤੱਕ ਜੋ ੩੩ ਸਵੈਯੇ ਕਰਕੇ ਬਾਣੀ ਪ੍ਰਸਿੱਧ ਹੈ, ਇਹ ਦਰਜ ਹੈ।

(੧੦) ਜੋ ਕਿਛੁ ਲੇਖੁ ਲਿਖਿਓ : ੭੧੬-੧੭ ਅੰਗ 'ਤੇ ਖ਼ਾਲਸੇ ਦੀ ਮਹਿਮਾ ਭਰਪੂਰ 'ਜੁੱਧ ਜਿਤੇ ਇਨਹੀ ਕੇ ਪ੍ਰਸਾਦਿ' ਅਥਵਾ 'ਸੇਵ ਕਰੀ ਇਨਹੀ ਕੀ ਭਾਵਤ' ਆਦਿ ਸਵੈਯੇ ਅੰਕਿਤ ਹਨ।

(੧੧) ਸ਼ਸਤ੍ਰ ਨਾਮ ਮਾਲਾ : ਅੰਗ ੭੧੭ ਤੋਂ ੮੦੮ ਤੱਕ ਹੈ ਜਿਸ ਵਿਚ ਅਦਭੁੱਤ ਸ਼ਸਤਰਾਂ ਦੇ ਨਾਮ ਗੁਰੂ ਕਲਗੀਧਰ ਜੀ ਨੇ ਅੰਕਿਤ ਕੀਤੇ ਹਨ।

(੧੨) ਪਖਯਾਨ ਚਰਿਤ੍ਰ : ਅੰਗ ੮੦੯ ਤੋਂ ੧੩੮੮ ਤੱਕ ਚਰਿਤ੍ਰੋ ਪਖਯਾਨ ਅੰਕਿਤ ਹੈ। ਇਹ ਚਰਿਤ੍ਰੋ ਪਖਯਾਨ ਇਖਲਾਕ ਤੋਂ ਗਿਰੇ ਰਾਜੇ, ਚਰਿੱਤ੍ਰਹੀਣ ਔਰਤਾਂ ਅਤੇ ਦਿਖਾਵੇ ਦੇ ਲਿਬਾਸ ਧਾਰੀ, ਵਿਭਚਾਰੀ ਮਨੁੱਖਾਂ ਤੇ ਵਿਭਚਾਰੀ ਔਰਤਾਂ ਦੇ ਛਲ ਬਲ ਨਾਲ ਛਲੇ ਜਾਣ ਵਾਲੇ ਮਨੁੱਖਾਂ ਦੀਆਂ ਕਥਾਵਾਂ ਅਤੇ ਕਈ ਬਹਾਦਰ ਔਰਤਾਂ ਤੇ ਮਹਾਬਲੀ ਰਾਜਿਆ ਦੀਆਂ ਸਾਖੀਆਂ ਆਦਿ ਦਾ ਬਹੁਤ ਸਾਰਾ ਭੰਡਾਰ ਹੈ ਅਤੇ ਇਨ੍ਹਾਂ ਦੇ ਅਖ਼ੀਰ ਵਿਚ ਚੌਪਈ ਸਾਹਿਬ ਬਾਣੀ ਹੈ ਜੋ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀ ਜਾਣ ਵਾਲੀ ਚੌਥੀ ਬਾਣੀ ਹੈ ਅਤੇ ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਿਲ ਹੈ।

(੧੩) ਜ਼ਫ਼ਰਨਾਮਾ : ੧੩੮੯ ਤੋਂ ੧੪੨੮ ਅੰਗ ਤੱਕ ਜ਼ਫ਼ਰਨਾਮਾ ਬਾਰਵੀਂ ਹਕਾਯਤ ਤੱਕ ਅੰਕਿਤ ਹੈ। ਇਸ ਤੋਂ ਅੱਗੇ ਕੁਝ ਸਰੂਪਾਂ ਵਿਚ ਅਸਫੋਟਕ ਕਬਿੱਤ ਸਵੈਯੇ ਅਤੇ 'ਲੱਖੀ ਜੰਗਲ ਖ਼ਾਲਸਾ' ਮੁਖਵਾਕ ਪਾ: ੧੦ ਸਿਰਲੇਖ ਹੇਠ ਦਰਜ ਹੈ ਤੇ ਨਾਲ ਹੀ ਅਖ਼ੀਰ ਵਿਚ ਸ੍ਰੀ ਮੁਖਵਾਕ ਪਾ: ੧੦ ਸਿਰਲੇਖ ਹੇਠ ਸਿੱਖੀ ਰਹਿਤ ਦੇ ਸੰਬੰਧ ਵਿਚ ਇਹ ਸ਼ਬਦ ਦਰਜ ਹੈ :-

੧ੴ ਵਾਹਿਗੁਰੂ ਜੀ ਕੀ ਫਤਹ॥
ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥

*ਨਿਸ਼ਾਨੇ ਸਿੱਖੀ ਪੰਜ ਹਰਫ ਅਸਤ ਕਾਫ॥*
*ਹਰਿਗਿਜ਼ ਨ ਬਾਸ਼ਦ ਅਜੀ ਪੰਜ ਮੁਆਫ॥੧॥*
*ਕੜਾ ਕਾਰਦੌ ਕੱਛ ਕੰਘੇ ਬਿਦਾਂ॥*
*ਬਿਲਾ ਕੇਸ ਹੇਚ ਅਸਤ ਜੁਮਲੈਂ ਨਿਸ਼ਾਂ॥੨॥*
*ਹਰਫ ਹਕਾਇਤ ਅਸਤ ਅਜੀ ਪੰਜ ਕਾਫ॥*
*ਬਿਦਾਨੰਦ ਬਾਵਰਨ ਗੋਯਮ ਖਿਲਾਫ॥੩॥*
*ਹੁਕਾ ਹਜਾਮਤ ਹਲਾਲੌਂ ਹਰਾਮ॥*
*ਬਾਰੀਸੇ ਹਿਨਾਂ ਕਰਦ ਰੂ ਸਿਆਹ ਫ਼ਾਮ॥੪॥*

ਇਹ ਉਪਰੋਕਤ ਸ਼ਬਦ 'ਗੁਰਬਾਣੀ ਪਾਠ ਦਰਸ਼ਨ' ਪੋਥੀ ਦੇ ਪੰਨਾ ੬੧-੬੨ ਅਤੇ ੬੭ 'ਤੇ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਸਿਰਲੇਖ ਹੇਠ ਦਰਜ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆਂ ਦਾ ਰਚਨ ਕਾਲ ਦਸਮੇਸ਼ ਕ੍ਰਿਤ ਪ੍ਰਮਾਣਿਕਤਾ ਅਨੁਸਾਰ, ਸੰਮਤ ਬਿਕ੍ਰਮੀ ੧੭੪੩, ਸਥਾਨ ਪਾਉਂਟਾ ਸਾਹਿਬ ਤੋਂ ਲੈ ਕੇ ਸੰਮਤ ਬਿਕ੍ਰਮੀ ੧੭੫੫ ਸਥਾਨ ਅਨੰਦਪੁਰ ਸਾਹਿਬ ਤਕ, ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਦੋਵੇ ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ, ਗਿਆਨ ਪ੍ਰਬੋਧ, ਚੌਵੀਸ ਅਵਤਾਰ ਆਦਿ, ਸ਼ਬਦ ਹਜ਼ਾਰੇ ਪਾਤਸਾਹੀ ਦਸਵੀ ਤੇ ੩੩ ਸਵੱਯੇ, ਸਸਤ੍ਰ ਨਾਮ ਮਾਲਾ ਅਤੇ ਚਰਿਤ੍ਰੋ ਪਖਯਾਨ, ਇਹ ਸਾਰੀਆਂ ਬਾਣੀਆਂ ਲਿਖੀਆ ਜਾ ਚੁੱਕੀਆ ਸਨ। (ਸ੍ਰੀ ਦਸਮ ਗ੍ਰੰਥ ਸਾਹਿਬ, ਦਸਮੇਸ਼ ਕ੍ਰਿਤ ਪ੍ਰਮਾਣਿਕਤਾ ਪੰਨਾ ੫੫ ਤੋਂ ੫੭ ਤਕ) ਖਾਲਸਾ ਮਹਿਮਾ ਵਾਲੇ ਸਵੱਯੇ, ਖਾਲਸਾ ਪੰਥ ਦੀ ਸਾਜਨਾ ਮਗਰੋਂ ਉਚਾਰੇ ਸਨ ਅਤੇ ਜ਼ਫਰਨਾਮਾ ਅਨੰਦਪੁਰ ਸਾਹਿਬ ਛੱਡਣ ਪਿਛੋਂ ਦੀਨੇ ਕਾਂਗੜ ਵਿਖੇ ਉਚਾਰਿਆ ਹੈ।

ਭਾਈ ਕੇਸਰ ਸਿੰਘ ਜੀ ਛਿੱਬਰ ਦੇ ਕਥਨ ਮੁਤਾਬਿਕ ਇਹ ਸ੍ਰੀ ਦਸਮ ਗ੍ਰੰਥ ਸਾਹਿਬ ਸੰਮਤ ਬਿ: ੧੭੫੫ ਵਿਚ ਅਨੰਦਪੁਰ ਸਾਹਿਬ ਵਿਖੇ ਲਿਖ ਕੇ ਬੀੜ ਬੰਨ੍ਹੀ ਗਈ ਸੀ। ਪ੍ਰਤੀਤ ਹੁੰਦਾ ਹੈ ਕਿ ਇਹ ਬੀੜ ਜਫਰਨਾਮਾ ਤੇ ਖਾਲਸਾ ਮਹਿਮਾ ਵਾਲੇ ਸਵਈਆ ਤੋਂ ਬਿਨਾਂ ਅਨੰਦਪੁਰ ਸਾਹਿਬ ਵਿਖੇ ਲਿਖ ਕੇ ਤਿਆਰ ਕੀਤੀ ਗਈ ਸੀ। ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਲੇਖਕ

ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਅਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਲਿਖਣ ਅਨੁਸਾਰ ਸੰਮਤ ਬਿਕ੍ਰਮੀ ੧੭੭੮ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁਖ ਗ੍ਰੰਥੀ ਦੀ ਸੇਵਾ ਦੌਰਾਨ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਇਸ ਉਪਰੰਤ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਸ੍ਰੀ ਦਸਮ ਸਾਹਿਬ ਜੀ ਦੀ ਸੰਪਾਦਨਾ ਸੰਮਤ ਬਿਕ੍ਰਮੀ ੧੮੦੫ ਵਿਚ ਕੀਤੀ। ਇਹ ਦੋਵੇਂ ਸ਼ਹੀਦ ਸਿੰਘ ਮਹਾਨ ਕਰਨੀ ਵਾਲੇ ਤੇ ਗੁਰੂ ਜੀ ਦੇ ਸਮਕਾਲੀ ਸਨ। ਇਸ ਲਈ ਇਨ੍ਹਾਂ ਨੇ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀਆਂ ਬੀੜਾ ਤਿਆਰ ਕੀਤੀਆ ਉਸ ਉਪਰ ਸਾਡੇ ਸੰਸਾਰੀ ਜੀਵਾਂ ਵਲੋਂ ਕਿਸੇ ਪ੍ਰਕਾਰ ਦਾ ਕਿੰਤੂ ਕਰਨਾ ਨਿਰਮੂਲ ਹੈ। ਬਾਕੀ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਵੱਖ-ਵੱਖ ਸਿਰਲੇਖ ਇਕ ਦਰਪਣ ਦੀ ਤਰ੍ਹਾਂ ਹਨ ਜੋ ਕੁਝ ਸਿਰਲੇਖ ਵਿਚ ਲਿਖਿਆ ਹੈ ਉਹੋ ਹੀ ਬਾਣੀ ਵਿਚ ਪੜਨ ਨੂੰ ਮਿਲਦਾ ਹੈ। ਜਿਸ ਤਰ੍ਹਾਂ ਸਸਤਰਨਾਮ ਮਾਲਾ ਵਿਚ ਕੇਵਲ ਸ਼ਸਤਰਾ ਦੀ ਜਾਣਕਾਰੀ ਮਿਲਦੀ ਹੈ। ਚਰਿਤ੍ਰੋ ਪਖਜਾਨ ਵਿਚ ਇਸਤਰੀ ਮਨੁੱਖਾਂ ਦੇ ਚਰਿਤ੍ਰਾ ਦੀ ਜਾਣਕਾਰੀ ਮਿਲਦੀ ਹੈ। ਸ੍ਰੀ ਅਕਾਲ ਉਸਤਤਿ ਵਿਚੋਂ ਅਕਾਲ ਪੁਰਖ ਵਾਹਿਗੁਰੂ ਦੀ ਉਸਤਤੀ ਸੰਬੰਧੀ ਭਰਪੂਰ ਗਿਆਨ ਪ੍ਰਾਪਤ ਹੁੰਦਾ ਹੈ।

'ਸ੍ਰੀ ਦਸਮ ਗ੍ਰੰਥ' ਸਾਹਿਬ ਦੀਆਂ ਇਤਿਹਾਸਿਕ ਪੁਰਾਤਨ ਬੀੜਾਂ ਜੋ ਪਿਆਰਾ ਸਿੰਘ ਜੀ ਪਦਮ ਦੀ ਲਿਖੀ ਪੁਸਤਕ "ਦਸਮ ਗ੍ਰੰਥ ਦਰਸ਼ਨ" ਦੇ ਪੰਨਾ ੨੭-੨੮ 'ਤੇ ਇਸ ਤਰ੍ਹਾਂ ਹਨ :-

(੧) ਭਾਈ ਮਨੀ ਸਿੰਘ ਜੀ ਵਾਲੀ ਬੀੜ (ਆਦਿ ਗ੍ਰੰਥ ਸਮੇਤ) ਇਸ ਵਿਚ ੯ ਖ਼ਾਸ ਪੱਤਰੇ ਲੱਗੇ ਹੋਏ ਹਨ ਤੇ ਕੁਲ ਪੱਤਰੇ ੧੦੯੬ ਹਨ।

(੨) ਗੁਰਦੁਆਰਾ ਮੋਤੀ ਬਾਗ਼ ਪਟਿਆਲਾ ਵਿਖੇ ਸ੍ਰੀ ਦਸਮ ਗ੍ਰੰਥ ਸਾਹਿਬ ਸਥਿਤ। ਕੁੱਲ ਪੱਤਰੇ ੫੦੧ ਅਤੇ ਸੱਤ ਖ਼ਾਸ ਪੱਤਰੇ ਲੱਗੇ ਹੋਏ ਹਨ।

(੩) ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਮਿਸਲ ਪਟਨਾ ਜੀ ਦੀ ਨਕਲ ਕੁੱਲ ਪੱਤਰੇ ੬੨੬ ਹਨ।

(੪) ਦੀਵਾਨਖ਼ਾਨਾ ਸੰਗਰੂਰ (੬੦੧ ਤੋਂ ੧੧੬੬ ਪੱਤਰੇ ਤੱਕ) ਕੁੱਲ ੫੬੬ ਪੱਤਰੇ ਹਨ।

(੫) ਤੋਸ਼ਾਖ਼ਾਨਾ ਤਖ਼ਤ ਪਟਨਾ ਸਾਹਿਬ (ਕਈ ਖ਼ਾਸ ਪੱਤਰੇ ਲੱਗੇ ਹੋਏ ਹਨ) ਕੁੱਲ ੭੧੩ ਪੱਤਰੇ ਹਨ।

(੬) ਪਟਨੇ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਵਾਲੀ ਖ਼ਾਸ ਬੀੜ, ਪਟਨਾ।

(੭) ਬਾਬਾ ਦੀਪ ਸਿੰਘ ਵਾਲੀ ਬੀੜ, ਦਮਦਮਾ ਸਾਹਿਬ ਕੁੱਲ ਪੱਤਰੇ ੯੭੧ ਹਨ।

(੮) ਅਨੰਦਪੁਰੀ ਬੀੜ (੮ ਦਸਖਤੀ ਪੱਤਰੇ ਲੱਗੇ ਹੋਏ)।





# ਖ਼ਾਲਸੇ ਦੀ ਅਰਦਾਸ

ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਸੰਗਤਾਂ, ਸਮੂਹ ਗੁਰੂ ਰੂਪ ਖ਼ਾਲਸਾ ਅਰਦਾਸ ਦੇ ਆਦਿ ਵਿਚ ਕਿਸ ਦਾ ਸਿਮਰਨ ਕਰਕੇ ਅਰਦਾਸ ਦੀ ਆਰੰਭਤਾ ਕਰਦੇ ਹਨ ? ਇਹ ਆਰੰਭਤਾ ਦੀ ਅਰਦਾਸ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਖ਼ਾਲਸੇ ਪੰਥ ਨੂੰ ਬਖਸ਼ਿਸ਼ ਕੀਤੀ ਹੈ ਜੋ ਗੁਰੂ ਕਾਲ ਤੋਂ ਲੈ ਕੇ ਵਰਤਮਾਨ ਸਮੇਂ ਤੱਕ ਗੁਰਸਿੱਖ ਸੰਗਤਾਂ ਹਰ ਰੋਜ਼ ਕਰਦੀਆਂ ਆ ਰਹੀਆਂ ਹਨ। ਅਰਦਾਸ ਦੀ ਪਹਿਲੀ ਪੰਗਤੀ ਦੀ ਆਰੰਭਤਾ ਤੋਂ ਵਿਚਾਰ ਇਸ ਪ੍ਰਕਾਰ ਹੈ :-

ੴ ਵਾਹਿਗੁਰੂ ਜੀ ਕੀ ਫਤਹਿ ॥

***ਸ੍ਰੀ ਭਗਉਤੀ ਜੀ ਸਹਾਇ॥***

***ਵਾਰ ਸ੍ਰੀ ਭਗਉਤੀ ਜੀ ਕੀ॥***

ਪਾਤਸ਼ਾਹੀ ੧੦ ॥

ਅਰਥ :- (ਸ੍ਰਿਸ਼ਟੀ ਦੇ) ਸਿਰਜਨਾਤਮਿਕ ਅਤੇ ਵਿਆਪਕ ਸੱਤਾ ਸੰਪੰਨ ਅਦੁੱਤੀ (ਇਕੋ ਇਕ ਪੂਰਨ ਬ੍ਰਹਮ) ਵਾਹਿਗੁਰੂ ਜੀ ਦੀ (ਸਦੀਵ ਕਾਲ) ਜਿੱਤ ਹੁੰਦੀ ਹੈ।

(ਉਹ ਸਰਬ ਉਪਮਾ ਯੋਗ ਭਗਵੰਤ (ਭਾਵ ਵਾਹਿਗੁਰੂ) ਜੀ ਦੀ ਆਦਿ-ਸ਼ਕਤੀ (ਮੈਨੂੰ) ਸਹਾਈ ਹੋਵੇ।

ਸਰਬ ਉਪਮਾ ਯੋਗ ਭਗਵੰਤ (ਭਗਵਾਨ) ਦੀ ਅਕਲ-ਕਲਾ ਭਾਵ ਆਦਿ ਸ਼ਕਤੀ ਦੀ ਵਾਰ।

ਪਾਤਸ਼ਾਹੀ ਦਸਵੀਂ ਦੀ (ਇਹ) ਰਚਨਾ ਹੈ।

***ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥***

ਸਭ ਤੋਂ ਪਹਿਲਾਂ (ਮੈਂ) ਉਸ ਭਗਵੰਤ (ਭਾਵ ਵਾਹਿਗੁਰੂ) ਦੀ ਅਕਲ-ਕਲਾ (ਭਾਵ ਆਦਿ ਸ਼ਕਤੀ) ਨੂੰ ਸਿਮਰਿ ਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਆਪਣੀ) ਸਹਾਇਤਾ ਲਈ ਧਿਆ ਲੈਂਦਾ ਹਾਂ। ਆਉ, ਇਸ ਵਿਚ ਆਏ 'ਭਗੌਤੀ' ਪਦ ਦੀ ਵੀਚਾਰ ਗੁਰਬਾਣੀ, ਕੋਸ਼ਾਂ ਤੇ ਗੁਰਬਾਣੀ ਦੇ ਸਟੀਕਾਂ ਅੰਦਰ ਇਸ ਪਦ ਦੇ ਆਏ ਅਰਥਾਂ ਨੂੰ ਗੁਰਮਤਿ ਦੀ ਰੋਸ਼ਨੀ

ਵਿਚ ਵੀਚਾਰੀਏ।

ਪ੍ਰਿਥਮ ਭਗੌਤੀ ਸਿਮਰ ਕੈ

ਭਗੌਤੀ ਦਾ ਅਰਥ ਭਾਈ ਵੀਰ ਸਿੰਘ ਜੀ ਨੇ "ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼" ਅੰਦਰ ਇਸ ਪ੍ਰਕਾਰ ਕੀਤਾ ਹੈ :-

1. ਪੂਜਾ ਯੋਗ, ਆਦਰ ਯੋਗ, ਭਗਵਾਨ।

2. ਇਕ ਪੰਥ ਦਾ ਨਾਮ ਹੈ, ਵੈਸ਼ਨਵ, ਜੋ ਭਗਵਤ ਪਰਾਇਣ ਹੋਵੇ। ਯਥਾ-

***ਸੋ ਭਗਉਤੀ ਜੁੋ ਭਗਵੰਤੈ ਜਾਣੈ॥"***

(ਅੰਗ ੮੮)

3. ਉਪਾਸ਼ਨਾ ਕਰਨ ਵਾਲਾ, ਭਗਤੀ ਕਰਨ ਵਾਲਾ।

(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਅੰਗ ੪੯੭ ਤੇ ੪੯੮)

੨. ਨੰਬਰ 'ਤੇ ਆਏ ਪਦ, ਭਗਵਤ ਪਰਾਇਣ ਹੋਵੇ ਦਾ ਭਾਵ ਪਰਮੇਸ਼ਰ ਪਰਾਇਣ ਹੋਵੇ। "ਭਗਵਤ"

੧. ਆਦਰ ਯੋਗ, ਭਾਗਾਂ ਵਾਲਾ।

੨. ਭਗਵਾਨ, ਪਰਮੇਸ਼ਰ।

(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਅੰਗ ੪੯੯)

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਅੰਦਰ "ਭਗੌਤੀ" ਦਾ ਅਰਥ ਇਸ ਪ੍ਰਕਾਰ ਕੀਤਾ ਹੈ :

'ਭਗੌਤੀ'-ਭਗਵਤ—ਭਗਤ, ਕਰਤਾਰ ਦਾ ਉਪਾਸ਼ਕ'

***ਸੋ ਭਗਉਤੀ ਜੁੋ ਭਗਵੰਤੈ ਜਾਣੈ॥***
***ਗੁਰ ਪਰਸਾਦੀ ਆਪੁ ਪਛਾਣੈ॥***

(ਮਹਾਨ ਕੋਸ਼, ਅੰਗ ੯੦੧)

ਪ੍ਰੋ: ਸਾਹਿਬ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਗੁਰਬਾਣੀ ਅੰਦਰ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਥਾਈਂ ਆਏ ਭਗਉਤੀ ਸ਼ਬਦ ਦੇ ਅਰਥ ਭਗਤ ਕੀਤੇ ਹਨ, ਜੋ ਇਸ ਪ੍ਰਕਾਰ ਹਨ :-

***ਸੋ ਭਗਉਤੀ ਜੁੋ ਭਗਵੰਤੈ ਜਾਣੈ॥***
***ਗੁਰ ਪਰਸਾਦੀ ਆਪੁ ਪਛਾਣੈ॥*** (ਅੰਗ ੮੮)

ਅਰਥ :- ਭਗਉਤੀ (ਸੱਚਾ ਭਗਤ) ਉਹ ਹੈ ਜੋ ਪ੍ਰਭੂ ਨੂੰ ਜਾਣਦਾ ਹੈ (ਪ੍ਰਭੂ ਨਾਲ ਡੂੰਘੀ ਸਾਂਝ ਪਾਉਂਦਾ ਹੈ), ਤੇ ਸਤਿਗੁਰੂ ਦੀ ਕਿਰਪਾ ਨਾਲ (ਭਾਵ, ਸਤਿਗੁਰੂ ਦੀ ਸਿੱਖਿਆ ਲੈ ਕੇ) ਆਪਣੇ ਆਪ ਨੂੰ ਪਛਾਣਦਾ ਹੈ।

ਇਸੇ ਸਲੋਕ ਮ: ੩ ਵਿਚ ਆਈ ਅਖ਼ੀਰਲੀ ਪੰਗਤੀ ਅੰਦਰ ਇਸ ਤਰ੍ਹਾਂ ਦਰਸਾਇਆ ਹੈ-

***ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥***

(ਅੰਗ ੮੮)

ਅਰਥ :- ਇਹੋ ਜਿਹਾ ਭਗਉਤੀ (ਭਗਤ) ਉੱਤਮ ਹੁੰਦਾ ਹੈ, ਹੇ ਨਾਨਕ ! ਉਹ ਸਦਾ ਲਈ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਤੇ ਫਿਰ ਨਹੀਂ ਵਿਛੁੜਦਾ)॥ ੨॥

***ਅੰਤਰਿ ਕਪਟੁ ਭਗਉਤੀ ਕਹਾਏ॥***
***ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥***

(ਅੰਗ ੮੮)

ਅਰਥ :- ਜੋ ਮਨੁੱਖ ਹਿਰਦੇ ਵਿਚ ਖੋਟ ਰੱਖੇ (ਪਰ ਆਪਣੇ ਆਪ ਨੂੰ) ਭਗਉਤੀ (ਸੱਚਾ ਭਗਤ) ਅਖਵਾਏ, ਉਹ ਇਸ ਪਖੰਡ ਨਾਲ ਪਰਮਾਤਮਾ ਨੂੰ ਨਹੀਂ ਮਿਲ ਸਕਦਾ।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪਹਿਲੀ, ਪੰਨਾ ੫੫੯-੬੦)

***ਭਗਉਤੀ ਭਗਵੰਤ ਭਗਤਿ ਕਾ ਰੰਗੁ॥***

ਅਰਥ :- ਭਗਵਾਨ ਦਾ (ਅਸਲੀ) ਉਪਾਸ਼ਕ (ਉਹ ਹੈ ਜਿਸ ਦੇ ਹਿਰਦੇ ਵਿਚ) ਭਗਵਾਨ ਦੀ ਭਗਤੀ ਦਾ ਪਿਆਰ ਹੈ।

***ਸਾਧਸੰਗਿ ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥***

(ਅੰਗ ੨੭੪)

ਅਰਥ :- ਉਸ ਭਗਉਤੀ ਦੀ ਮਤਿ ਉੱਚੀ ਹੁੰਦੀ ਹੈ, ਜੋ ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਪਾਪਾਂ ਦੀ ਮੈਲ (ਮਨ ਤੋਂ) ਦੂਰ ਕਰਦਾ ਹੈ।

***ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥ ੩॥***

(ਅੰਗ ੨੭੪)

ਅਰਥ :- ਹੇ ਨਾਨਕ ! ਅਜਿਹਾ ਭਗਉਤੀ ਭਗਵਾਨ ਨੂੰ ਲੱਭ ਲੈਂਦਾ ਹੈ। ੩।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦੂਜੀ, ਪੰਨਾ ੬੨੪-੨੫)

***ਕੋਈ ਕਹਤਉ ਅਨੰਨਿ ਭਗਉਤੀ॥***

(ਅੰਗ ੯੪੨)

ਅਰਥ :- ਕੋਈ ਇਹ ਆਖਦਾ ਹੈ ਕਿ ਮੈਂ ਅਨਿੰਨ ਭਗਉਤੀ ਹਾਂ। ਹੋਰ ਆਸਰੇ ਛੱਡ ਕੇ ਸਿਰਫ਼ ਭਗਵਾਨ ਦਾ ਭਗਤ ਹਾਂ।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਛੇਵੀਂ, ਪੰਨਾ ੬੪੧-੪੨)

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਭਗਉਤੀ ਪਦ ਦਾ ਅਰਥ ਜਿਥੇ ਕਰਤਾਰ ਕੀਤਾ ਹੈ, ਜਿਸ ਦਾ ਜ਼ਿਕਰ ਪਿੱਛੇ ਕਰ ਚੁੱਕੇ ਹਾਂ, ਉਥੇ ਇਸੇ ਭਗਉਤੀ ਪਦ ਦਾ ਅਰਥ ਖੜਗ, ਸ੍ਰੀ ਸਾਹਿਬ, ਤਲਵਾਰ "ਲਈ ਭਗਉਤੀ ਦੁਰਗਸਾਹ"।

"ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥ"

"ਪ੍ਰਿਥਮ ਭਗੌਤੀ ਸਿਮਰ ਕੈ" ਦਾ ਅਰਥ ਭਾਈ ਕਾਨ੍ਹ ਸਿੰਘ ਜੀ ਨੇ ਇਸ ਪੰਗਤੀ ਵਿਚ ਆਏ "ਭਗੌਤੀ" ਪਦ ਦਾ ਅਰਥ "ਮਹਾਂਕਾਲ" ਕੀਤਾ ਹੈ।

(ਮਹਾਨ ਕੋਸ਼, ਪੰਨਾ ੯੦੧)

ਸਰਦਾਰ ਜਸਵੰਤ ਸਿੰਘ ਨੇਕੀ ਜੀ ਨੇ ਆਪਣੀ ਪੁਸਤਕ 'ਅਰਦਾਸ' ਅੰਦਰ ਭਗਉਤੀ ਪਦ ਦੇ ਸੰਬੰਧ ਵਿਚ ਇਸ ਤਰ੍ਹਾਂ ਲਿਖਿਆ ਹੈ-

'ਸ੍ਰੀ ਭਗਉਤੀ ਜੀ ਸਹਾਇ' ਅਸ਼ੀਰਵਾਦਕ ਮੰਗਲ ਹੈ। ਇਹ ਮੰਗਲ ਕਾਮਨਾ ਸੂਚਕ ਵਾਕ ਦਾ ਨਾਮ ਹੈ। ਅਧਿਆਤਮਿਕ ਸਾਹਿਤ ਵਿਚ ਪ੍ਰਭੂ ਪਾਸੋਂ ਅਸ਼ੀਰਵਾਦ ਲੈ ਕੇ ਹੀ ਰਚਨਾ ਦਾ ਕਾਰਜ ਆਰੰਭ ਕਰਨ ਦਾ ਰਿਵਾਜ ਚਲਿਆ ਆਇਆ ਹੈ। "ਭਗਉਤੀ" ਪਦ ਏਥੇ ਮਹਾਕਾਲ ਅਥਵਾ ਅਕਾਲ ਪੁਰਖ ਲਈ ਵਰਤਿਆ ਗਿਆ ਹੈ। ਇਉਂ, 'ਭਗਉਤੀ ਜੀ ਸਹਾਇ' ਅਕਾਲ ਪੁਰਖ ਦੇ ਅਸ਼ੀਰਵਾਦ ਦਾ ਸੂਚਕ ਹੈ।

"ੴ ਵਾਹਿਗੁਰੂ ਜੀ ਕੀ ਫ਼ਤਹ। ਸ੍ਰੀ ਭਗਉਤੀ ਜੀ ਸਹਾਇ॥ ਵਿਚ ਭਗਉਤੀ ਪਦ ਦੇ ਅਰਥ ਇਕੋ ਵੇਲੇ 'ਖੜਗ' ਵੀ ਹਨ ਤੇ 'ਅਕਾਲ ਪੁਰਖ' ਵੀ। ਕਈ ਸੱਜਣਾਂ ਨੇ ਭੁਲੇਖਾ ਖਾਧਾ ਹੈ ਕਿ ਇਥੇ 'ਭਗਉਤੀ ਦਾ ਅਰਥ ਦੁਰਗਾ ਹੈ, ਕਿਉਂਕਿ ਇਹ ਦੁਰਗਾ ਪਾਠ ਦੇ ਅਨੁਵਾਦ ਦਾ ਮੰਗਲ ਹੈ। ਉਨ੍ਹਾਂ ਦੇ ਗਿਆਤ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਗੁਰੂ ਜੀ ਨੇ ਭਗਉਤੀ ਪਦ ਅਕਾਲ ਪੁਰਖ ਦੇ ਪਰਯਯਾਵਾਚੀ ਅਰਥਾਂ ਵਿਚ ਵਰਤਿਆ ਹੈ। 'ਪਾਖਯਾਨ ਚਰਿਤ੍ਰ' ਦੇ ਮੰਗਲ ਵਿਚ ਵੀ ਵਰਤਿਆ ਹੈ, ਜਿੱਥੇ ਪਾਠ ਦੇ ਸੰਦਰਭ ਦਾ ਦੁਰਗਾ ਨਾਲ ਕੋਈ ਸੰਬੰਧ ਨਹੀਂ। ਉਹ ਮੰਗਲ ਇਸ ਪ੍ਰਕਾਰ ਹੈ :

***ਪ੍ਰਿਥਮ ਧਯਾਇ ਸ੍ਰੀ ਭਗਉਤੀ ਬਰਨੌ ਤ੍ਰਿਯਾ ਪ੍ਰਸੰਗ।***

(ਪੁਸਤਕ ਅਰਦਾਸ ਪੰਨਾ ੫੮)

ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ ਆਪਣੀ ਪੁਸਤਕ 'ਭਗਉਤੀ ਮੰਡਨ' ਵਿਚ ਪੰਚ ਖ਼ਾਲਸਾ ਦੀਵਾਨ ਪੰਚ ਖੰਡ ਵਲੋਂ ਪ੍ਰਕਾਸ਼ਤ ਹੋਈ ਭਗਉਤੀ ਪ੍ਰਬੋਧ ਨਾਮੀ ਪੁਸਤਕ ਦਾ ਉੱਤਰ

ਦਿੰਦਿਆਂ ਇਹਨਾਂ ਨੂੰ ਤਕੜੇ ਹੱਥੀਂ ਲਿਆ ਹੈ। ਵਿਦਵਤਾ ਭਰਪੂਰ ਉੱਤਰ ਦੇ ਕੇ ਇਹਨਾਂ ਪੰਚ ਖੰਡੀਆਂ ਦੀ ਤਸੱਲੀ ਕਰਾਈ ਹੈ। ਇਹ ਪੁਸਤਕ ੭੨ ਪੰਨਿਆਂ ਦੀ ਹੈ ਅਤੇ ਭਗਉਤੀ ਪਦ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ ਪੜ੍ਹਨ ਯੋਗ ਹੈ। ਦਾਖਾ ਜੀ ਨੇ 'ਭਗਉਤੀ' ਪਦ ਦੇ ਅਰਥ ਭਗਵਾਨ ਦਾ ਭਗਤ, ਤਲਵਾਰ, ਦੁਸ਼ਟ ਦਿਵਨਾਸ਼ਕਤਾ ਆਦਿ ਕੀਤੇ ਹਨ। ਤਲਵਾਰ ਦੇ ਸੰਬੰਧ ਵਿਚ ਆਪ ਜੀ ਲਿਖਦੇ ਹਨ- 'ਨਾਉਂ ਭਗਉਤੀ ਲੋਹ ਘੜਾਇਆ। ਭਾਈ ਗੁਰਦਾਸ ਜੀ ਦੀ ਇਸ ਤੁੱਕ ਦਾ ਭਾਵ ਇਹ ਹੈ ਕਿ ਜਦ ਲੋਹਾ ਘੜਿਆ ਜਾਂਦਾ ਹੈ ਤਾਂ ਉਸ ਤੋਂ (ਸਤਿਕਾਰ ਯੋਗਜ) ਖੜਗ ਬਣ ਜਾਂਦੀ ਹੈ ਅਰਥਾਤ ਭਗਉਤੀ ਰੂਪ ਧਾਰ ਕੇ ਲੋਹਾ ਭੀ ਪਵਿੱਤ੍ਰ ਹੋ ਜਾਂਦਾ ਹੈ। ਪਰੰਤੂ 'ਭਗਉਤੀ ਪ੍ਰਬੋਧ' ਦੇ ਲੇਖਕ ਪੰਨਾ ੩੦ 'ਤੇ ਇਉਂ ਲਿਖਦੇ ਹਨ— "ਭਾਵ ਘੜੇ ਹੋਏ ਲੋਹੇ ਦੀ ਤੇਜ਼ ਕੀਤੀ ਹੋਈ ਸਲਾਖ ਦਾ ਨਾਮ ਲੋਕਾਂ ਨੇ ਤਲਵਾਰ ਰੱਖ ਲਿਆ ਹੈ। ਆ- ਬੜੇ ਹੀ ਅਸਚਰਯ ਦੀ ਗੱਲ ਹੈ ਕਿ ਜਿਸ ਤਲਵਾਰ (ਕ੍ਰਿਪਾਨ ਯਾ ਭਗਉਤੀ) ਨੂੰ ਪੰਜਵਾਂ ਕਕਾ ਭੀ ਆਪ ਮੰਨਦੇ ਹੋ ਅਤੇ ਅੱਗੇ ਚੱਲ ਕੇ ਜਾਨ ਤੋਂ ਪਿਆਰੀ ਭੀ ਲਿਖਦੇ ਹੋ ਫੇਰ ਉਸੇ ਦੀ ਸ਼ਾਨ ਵਿਚ ਕਹਿੰਦੇ ਹੋ ਲੋਹੇ ਦੀ ਸਲਾਖ। 'ਅੰਨ੍ਹਾ ਜੁਲਾਹਾ ਮਾਂ ਨਾਲ ਮਸਖਰੀਆਂ।'

(ਭਗਉਤੀ ਮੰਡਨ, ਪੰਨਾ ੧੩-੧੪)

ਭਗਉਤੀ=ਭਗਵਾਨ ਦਾ ਭਗਤੁ। ਭਾਗਵਤੀ=ਭਗਉਤੀ (ਟੁਕੜੇ ਕਰਨ ਵਾਲੀ) ਤਲਵਾਰ, ਭਗਉਤੀ ਲਾਕਸ਼ਣਕ ਪ੍ਰਯੋਗ ਹੋ ਕੇ (ਦੁਸ਼ਟ ਦਿਵਨਾਸ਼ਕਤਾ ਆਦੀ।

(ਭਗਉਤੀ ਮੰਡਨ, ਪੰਨਾ ੫੦)

"ਸ੍ਰੀ ਦਸਮ ਗ੍ਰੰਥ ਸਾਹਿਬ ਦਾ ਸ਼੍ਰੋਮਣੀ ਸਟੀਕ, ਭਾਗ ਪਹਿਲਾ" ਪ੍ਰਕਾਸ਼ਕ ਬਾਬਾ ਤੇਜਾ ਸਿੰਘ ਜੀ ਨਿਹੰਗ ਮਹਿਰੋ ਵਾਲੇ' ਪੰਨਾ ੨੩੯ 'ਤੇ ਲਿਖਿਆ ਹੈ। "ਪ੍ਰਿਥਮ ਭਗਉਤੀ ਸਿਮਰਕੈ ਗੁਰ ਨਾਨਕ ਲਈ ਧਿਆਇ।

ਅਰਥ :- ਪਹਿਲਾਂ ਮੈ ਆਦਿ ਸ਼ਕਤੀ ਨੂੰ ਸਿਮਰ ਕੇ, ਫਿਰ ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦਾ ਹਾਂ।'

"ਸ਼ਬਦਾਰਥ ਦਸਮ ਗ੍ਰੰਥ ਸਾਹਿਬ" (ਪੋਥੀ ਪਹਿਲੀ) ਟੀਕਾਕਾਰ ਭਾਈ ਰਣਧੀਰ ਸਿੰਘ ਓਰੀਐਂਟਲ ਸਕਾਲਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ "ਪ੍ਰਿਥਮ ਭਗਉਤੀ ਸਿਮਰਕੈ" ਦੇ ਅਰਥ ਇਸ ਤਰ੍ਹਾਂ ਕੀਤੇ ਹਨ- ਪਹਿਲਾਂ ਸ਼ੁਰੂ ਵਿਚ ਕਾਲ ਰੂਪ ਪ੍ਰਭੂ ਨੂੰ ਯਾਦ ਚੇਤੇ ਕਰਕੇ। ਇਸੇ ਪੰਨੇ 'ਤੇ ਥੱਲੇ ਟਿਪਣੀ ਵਿਚ ਦਿੱਤਾ ਹੈ- 'ਪਹਿਲਾਂ ਇਸ ਸਰਬ ਸ਼ਕਤੀ ਵਾਨ ਜਾਗਤ ਜੋਤ ਪ੍ਰਭੂ ਨੂੰ ਯਾਦ ਕਰਕੇ।'

ਉਪਰੋਕਤ 'ਭਗਉਤੀ' ਪਦ ਦੀ ਕੀਤੀ ਵਿਚਾਰ ਅਨੁਸਾਰ ਇਹ ਪਦ ਕਿਸੇ ਦੇਵੀ ਦਾ ਵਾਚਕ ਨਹੀਂ ਸਗੋਂ ਇਹ ਪਦ 'ਪ੍ਰਿਥਮ ਭਗੌਤੀ ਸਿਮਰ ਕੈ' ਦਾ ਭਾਵ ਹੈ ਕਿ ਸਭ ਤੋਂ ਪਹਿਲਾਂ

ਮੈਂ ਭਗਵੰਤ (ਵਾਹਿਗੁਰੂ) ਦੀ ਅਕਲ-ਕਲਾ (ਆਦਿ-ਸ਼ਕਤੀ) ਨੂੰ ਸਿਮਰ ਕੇ 'ਗੁਰ ਨਾਨਕ ਲਈਂ ਧਿਆਇ' ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਸਹਾਇਤਾ ਲਈ ਧਿਆ ਲੈਂਦਾ ਹਾਂ। ਇਹ ਉਪਰੋਕਤ ਪੰਕਤੀ ਦਾ ਸਿਧਾਂਤ ਹੈ।

Das

(3



am
9)

# ਚੇਤਨ ਮਾਇਆ ਦੀ ਪ੍ਰਬਲਤਾ

ਕਰਤੇ ਪ੍ਰਮੇਸ਼ਰ ਦੀ ਮਾਇਆ ਬੜੀ ਪ੍ਰਬਲ ਹੈ। ਇਸ ਚੇਤਨ ਮਾਇਆ ਨੇ ਵੱਡੇ-ਵੱਡੇ ਰਿਸ਼ੀ ਮੁਨੀ ਤਪੱਸਵੀ ਛਲ ਲਏ ਹਨ। ਗੁਰਦੇਵ ਜੀ ਦਾ ਸੁੰਦਰ ਫੁਰਮਾਨ ਹੈ :-

***ਸਰਪਨੀ ਤੇ ਊਪਰਿ ਨਹੀ ਬਲੀਆ॥***
***ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥***

(ਅੰਗ ੪੮੦)

ਤਿੰਨੇ ਮੁੱਖ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਅਤੇ ਹੋਰ ਸਭ ਛਲ ਲਏ ਹਨ। ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਲਿਖਿਆ ਹੈ— ਕਾਮ ਐਸਾ ਬਲੀ ਹੈ। ਕਿ ਇਸ ਨੇ ਪੰਜ ਤੀਰ ਲੈ ਕੇ, ਇਸਤ੍ਰੀ ਰੂਪੀ ਤੋਪ ਨਾਲ ਸਾਰਿਆਂ ਨੂੰ ਉਡਾ ਦਿੱਤਾ ਹੈ।

***ਕਾਮ ਬਲੀ ਸਰ ਪਾਂਚ ਲੀਏ ਕਰ,***
***ਤੋਪ ਤੀਆ ਧਰਿ ਦੇਤਿ ਉਡਾਏ।***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੧੨)

***"ਬਿਸ੍ਵ ਬਿਬੱਸ ਕਰੀ ਜਿਹ ਨੈ,***
***ਛਲ ਕੈ ਬਲ ਕੈ ਝਲਕੈ ਦਿਖਰੈ ਕੈ।***
***ਮੋਹਿਤ ਹ੍ਵੈ ਪਰੇ ਜਿਹ ਪੈ ਸਬਿ,***
***ਚਾਹਤਿ ਪੇਖਨ ਰੂਪ ਨਿਸੈ ਕੈ।***
***ਤਾਂ ਬਲ ਨਾਹਿ ਚਲੈ ਗੁਰ ਪੈ,***
***ਹਾਵ ਰੁ ਭਾਵ ਰਹੀ ਬਹੁ ਕੈ ਦੈ।***
***ਸੰਕਤ ਯੌਂ ਢਿਗ ਆਵਤ ਨਾ,***
***ਮਤ ਐਸ ਕਹੈਂ ਦਰਸੀ ਨਹਿ ਐ ਕੈ॥ ੨੧॥***
***ਔਰ ਬਹੁ ਯਾ ਕੀ ਸੈਨ ਮਦ ਮਤਸਰ ਮੈਨ,***
***ਮੋਹ ਕੋਹ ਲੋਭ ਆਦਿ ਬਡੇ ਬੀਰ ਠੱਗ ਹੈਂ।***
***ਸਬਦ ਸਪ੍ਰਸ ਗੰਧ ਰੂਪ ਰਸ ਵਿਸੇ ਧੀਂਦ,***

*ਫੰਦ ਪਾਇ ਲਾਲਚ ਕਾ ਬੰਧ ਰਾਖਯੋ ਜੱਗ ਹੈ।*
*ਕਾਨਨ ਸਕਾਮ ਕ੍ਰਮ ਨਦੀ ਗਿਰ ਭੇਦ ਭ੍ਰਮ,*
*ਕੇਹਰ ਕਰੀ ਕੁਕ੍ਰਮ ਰੋਕ ਰਹੇ ਮੱਗ ਹੈਂ।*
*ਸ੍ਵਾਰਥੀ ਸਬੰਧੀ ਜਾਰ ਭੀਲ ਕੋਲ ਬਾਟ ਪਾਰ,*
*ਤ੍ਰਿਸ਼ਨਾ ਹਿਰਸ ਭਾਰ ਲਾਗ ਰਹੀ ਅੱਗ ਹੈ॥੨੫॥*

(ਸ੍ਰੀ ਗੁਰ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੧੨)

ਸਿੱਖ ਧਰਮ ਵਿਚ ਇਸਤ੍ਰੀ ਨੂੰ ਬਹੁਤ ਸਤਿਕਾਰ ਦਿੱਤਾ ਗਿਆ ਹੈ, ਪਰ ਗੁਰਬਾਣੀ ਅੰਦਰ ਇਸਤਰੀ ਨੂੰ ਸੁਹਾਗਣ ਤੇ ਦੁਹਾਗਣ, ਵੀ ਦੱਸਿਆ ਹੈ ਅਤੇ ਸੂਹੀ ਰਾਗ ਵਿਚ ਕੁਚੱਜੀ ਸੁਚੱਜੀ ਤੇ ਗੁਣਵੰਤੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਨੰਬਰਵਾਰ ਵੱਖ-ਵੱਖ ਸ਼ਬਦਾਂ ਵਿਚ ਕਥਨ ਕੀਤਾ ਹੈ। ਕੁਚੱਜੀ ਖੋਟੇ ਚੱਜ ਤੇ ਭੈੜੇ ਆਚਾਰ ਵਾਲੀ ਇਸਤਰੀ ਨੂੰ ਕਿਹਾ ਗਿਆ ਹੈ। ਐਸੇ ਭੈੜੇ ਆਚਾਰ ਵਾਲੀ ਇਸਤਰੀ ਜੋ ਆਪਣੇ ਪਤੀ ਨੂੰ ਛੱਡ ਕੇ ਹੋਰਾਂ ਨਾਲ ਹਿੱਤ ਲਾਉਣ ਵਾਲੀ ਹੈ, ਉਹ ਇਸਤਰੀ ਇਸ ਸੰਸਾਰ ਅੰਦਰ ਸੋਭਾ ਨਹੀਂ ਪਾਉਂਦੀ। ਐਸੀ ਇਸਤ੍ਰੀ ਨੂੰ ਮਨਮੁਖ ਕੁਲੱਖਣੀ ਤੇ ਕੁਨਾਰਿ ਕਹਿ ਕੇ ਦੁਰਕਾਰਿਆ ਹੈ :

*ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥*
*ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥*
*ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ॥*
*ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥*

(ਅੰਗ ੮੯)

ਭਾਈ ਗੁਰਦਾਸ ਜੀ ਦਾ ਸੁੰਦਰ ਕਥਨ ਹੈ ਇਸ ਸੰਬੰਧ ਵਿਚ :-

*ਲਜਾ-ਕੁਲ ਅੰਕਸੁ ਅਉ ਗੁਰ-ਜਨ ਸੀਲ ਛੀਲ,*
*ਕੁਲਾ-ਬਧੂ ਬ੍ਰਤਿ ਕੈ ਪਤਿਬ੍ਰਤ ਕਹਾਵਈ॥*
*ਦੁਸਟ ਸਭਾ ਸੰਜੋਗ ਅਧਮ ਅਸਾਧ ਸੰਗ,*
*ਬਹੁ ਬਿਬਿਚਾਰ ਧਾਰਿ ਗਨਿਕਾ ਬੁਲਾਵਈ॥*
*ਕੁਲਾ-ਬਧੂ ਸੁਤ ਕੌ ਬਖਾਨੀਅਤ ਗੋਤ੍ਰਾਚਾਰ,*
*ਗਨਿਕਾ ਸੁਅਨ ਪਿਤਾ ਨਾਮ ਕੌ ਬਤਾਵਈ॥*
*ਦੁਰਮਤਿ ਲਾਗਿ ਜੈਸੇ ਕਾਗ ਬਨ ਬਨ ਫਿਰੈ,*
*ਗੁਰਮਤਿ ਹੰਸ ਏਕ ਟੇਕ ਜਸੁ ਪਾਵਈ॥੧੬੪॥*

*ਐਸੀ ਨਾਇਕਾ ਸੈ ਕੁਆਰ ਪਾਤ੍ਰ ਹੀ ਸੁਪਾਤ੍ਰ ਭਲੀ,*
*ਆਸ ਪਿਆਸੀ ਮਾਤਾ ਪਿਤਾ ਏਕੈ ਕਾਹ ਦੇਤ ਹੈ॥*
*ਐਸੀ ਨਾਇਕਾ ਸੈ ਦੀਨਤਾ ਕੈ ਦੁਹਾਗਨਿ ਭਲੀ,*
*ਪਤਿਤ ਪਾਵਨ ਪ੍ਰਿਅ ਪਾਇ ਲਾਇ ਲੇਤ ਹੈ॥*
*ਐਸੀ ਨਾਇਕਾ ਸੈ ਭਲੌ ਬਿਰਹਾ, ਬਿਓਗ ਸੋਗ,*
*ਲਗਨ ਸਗਨ ਸੋਧੇ ਸਰਧਾ ਸਹੇਤ ਹੈ॥*
*ਐਸੀ ਨਾਇਕਾ ਮਾਤ ਗਰਭ ਹੀ ਗਲੀ ਭਲੀ,*
*ਕਪਟ ਸਨੇਹ ਦੁਬਿਧਾ ਜਿਉ ਰਾਹੁ ਕੇਤੁ ਹੈ॥੪੫੦॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

*ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥*
*ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥੧॥*

(ਅੰਗ ੧੦੮੮)

ਅਥਵਾ :-

*ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥*

(ਅੰਗ ੧੧੯੭)

ਅਥਵਾ :-

*ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ॥*
*ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥੭॥*

(ਅੰਗ ੭੨)

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*
*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥*
*ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥*

(ਅੰਗ ੮੫)

ਪਰਮ ਕਿਰਪਾਲੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੰਗ ਕੀ ਵਾਰ ਅੰਦਰ ਸੁੰਦਰ

ਫੁਰਮਾਣ ਕੀਤਾ ਹੈ :-

***ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥***
***ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥***
***ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥***
***ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥***

(ਅੰਗ ੧੨੪੩)

ਸੋਢੀ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਇਸ ਸੰਬੰਧ ਵਿਚ ਗਉੜੀ ਕੀ ਵਾਰ ਅੰਦਰ ਸੁੰਦਰ ਫੁਰਮਾਣ ਇਸ ਪ੍ਰਕਾਰ ਹੈ :-

***ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥***
***ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥***
***ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥***

(ਅੰਗ ੩੦੪)

ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੁ ਪੰਥ ਪ੍ਰਕਾਸ਼ ਅੰਦਰ ਇਸ ਪ੍ਰਕਾਰ ਕਥਨ ਕੀਤਾ ਹੈ :-

***ਦੇਵੀ ਰੂਪ ਨਾਰ ਸਭਿ ਲਖੈ।***
***ਜੈਸੇ ਰਹੈਂ ਖੁਸੀ ਤਯੋਂ ਰਖੈ॥ ੨੩॥***

## ਦੋਹਰਾ॥

***ਜਨਨ ਹੇਤ ਜਨਨੀ ਭਈ, ਭੋਗ ਹੇਤ ਭਈ ਨਾਰ।***
***ਪੂਜਨ ਹਿਤ ਭਗਨੀ ਸੁਤਾ, ਦੇਵੀ ਰੂਪ ਅਪਾਰ॥੨੪॥***
***ਤਾਂ ਪਰ ਗੁਰ ਯੌਂ ਗਿਰਾ ਉਚਾਰੀ।***
***ਅਹੋ ਛੋਡ ਨਰ, ਪੂਜਹਿ ਨਾਰੀ।***
***ਨਾਰ ਪੁਰਖ ਕਾ ਜੋੜਾ ਜੇਤੌ।***
***ਹੈ ਕਰਤਾਰ ਉਪਾਯੌ ਤੇਤੌ॥੨੫॥***
***ਨਾਰੀ ਸਦਾ ਪੁਰਖ ਆਧੀਨਾ।***
***ਤਾਂਤੇ ਫਲ ਚਹੈਂ ਮੂਢ ਪ੍ਰਬੀਨਾ।***

(ਸ੍ਰੀ ਗੁਰੁ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੯)

am

1)

# ਚਰਿਤ੍ਰੋ ਪਖਯਾਨ

ਚਰਿਤ੍ਰ ਦੇ ਅਰਥ ਹਨ : ਕਰਨੀ, ਕਰਤੂਤ, ਆਚਾਰ, ਬ੍ਰਿਤਾਂਤ, ਹਾਲ। ਸ੍ਰੀ ਦਸਮ ਗ੍ਰੰਥ ਵਿਚ ਇਸਤ੍ਰੀ ਪੁਰਸ਼ਾਂ ਦੇ ਛਲ ਕਪਟ ਭਰੇ ਪ੍ਰਸੰਗ ਜਿਸ ਭਾਗ ਵਿਚ ਹਨ, ਉਸ ਦੀ "ਚਰਿਤ੍ਰੋ ਪਖਯਾਨ" ਸੰਗਿਆ ਹੈ। (ਮਹਾਨ ਕੋਸ਼ ਭਾਸ਼ਾ ਵਿਭਾਗ, ਪੰਨਾ ੪੫੮)

ਇਸ ਤੋਂ ਬਿਨਾਂ ਵਿਦਵਾਨਾਂ ਨੇ "ਚਰਿਤ੍ਰ" ਸ਼ਬਦ ਦੇ ਅਰਥ ਇਹ ਭੀ ਕੀਤੇ ਹਨ— ਜੀਵਨ ਚਰਿਤ੍ਰ, ਆਦਤ, ਚਾਲ-ਚਲਨ ਅਤੇ ਇਤਿਹਾਸ ਅੰਦਰ ਚਰਿਤ੍ਰ ਦਾ ਅਰਥ ਕੌਤਕ ਭੀ ਆਇਆ ਹੈ। ਯਥਾ :-

***ਪਾਂਚ ਬਾਣ ਮਾਰੇ ਗੁਰ ਬਰਾ।***
***ਇਹ ਬਿਧ 'ਚਰਿਤ੍ਰ' ਦਯਾਨਿਧ ਕਰਾ।***

(ਗੁਰਬਿਲਾਸ ਪਾ: ੧੦ ਸੁੱਖਾ ਸਿੰਘ, ਪੰਨਾ ੨੭੫)

ਅਥਵਾ :-

***ਸੁਨੈ ਚਰਿੱਤ੍ਰ ਪਵਿਤ੍ਰ ਗੁਰੁ, ਕਾਰਨ ਸੁਖ ਕਲਿਆਨ।***

(ਸ੍ਰੀ ਗੁਰੁ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੮)

ਪਰ ਇਥੇ ਪ੍ਰਕਰਣ ਅਨੁਸਾਰ (ਚਰਿਤ੍ਰ) ਦਾ ਅਰਥ ਇਸਤ੍ਰੀ ਪੁਰਸ਼ਾਂ ਦੇ ਛਲ ਕਪਟ ਭਰੇ ਪ੍ਰਸੰਗ ਹੀ ਬਣਦਾ ਹੈ।

ਪਖਯਾਨ. ਸੰ. ਉਪਾਖਯਾਨ. ਸੰਗਿਯ-ਕਥਾ, ਕਹਾਣੀ,

***ਉਪਦੇਸੈ ਕਹਿ ਕਹਿ ਪਖਯਾਨ*** (ਗੁ. ਪ੍ਰ. ਸੂ.)

(ਮਹਾਨ ਕੋਸ਼ ਭਾਸ਼ਾ ਵਿਭਾਗ, ਪੰਨਾ ੭੩੧)

ਅਥਵਾ :- "ਚਰਿਤ੍ਰੋ ਪਖਯਾਨ, ਦਾ ਅੱਖਰੀ ਅਰਥ ਹੈ— ਦਿਲਚਸਪ ਕਹਾਣੀਆਂ, ਛਲੀਆ ਕਿੱਸੇ। (ਦਸਮ ਗ੍ਰੰਥ ਦਰਸ਼ਨ, ਪੰਨਾ ੧੨੧)

ਅਸਲ ਵਿਚ "ਚਰਿਤ੍ਰੋ ਪਖਯਾਨ" ਸਿਰਲੇਖ ਹੇਠ ਵੱਖ-ਵੱਖ ਇਨ੍ਹਾਂ ਚਰਿੱਤ੍ਰਾਂ ਦੇ ਪਾਤਰ ਸਿਰਜ ਕੇ ਸਮਾਜ ਦੀਆਂ ਕਮਜ਼ੋਰੀਆਂ ਨੂੰ ਉਜਾਗਰ ਕੀਤਾ ਹੈ। ਇਹ ਚਰਿੱਤ੍ਰ ਇਸਤ੍ਰੀਆਂ ਦੇ ਹੀ ਨਹੀਂ, ਮਰਦਾਂ ਦੇ ਵੀ ਵਿਚ ਸ਼ਾਮਲ ਹਨ। ਬਹੁਤ ਗਿਣਤੀ ਇਸਤ੍ਰੀਆਂ ਦੇ ਚਰਿਤ੍ਰਾਂ ਦੀ

ਹੈ ਇਨ੍ਹਾਂ ਚਰਿਤ੍ਰਾਂ ਵਿਚ ਕਈ ਥਾਈ ਇਸਤ੍ਰੀਆਂ ਦੀ ਬਹਾਦਰੀ ਵੀ ਦਿਖਾਈ ਗਈ ਹੈ, ਜੈਸੇ ਚਰਿਤ੍ਰ ਨੰਬਰ ੧੯੫ ਵਿਚ ਅਤੇ ੨੦੪ ਵਿਚ ਕਥਨ ਹੈ।। ਇਥੇ ਚਰਿਤ੍ਰੋ ਪਖਯਾਨ ਅੰਦਰ, ਭਾਵ ਇਨ੍ਹਾਂ ਚਰਿਤ੍ਰਾਂ ਵਿਚ ਆਏ, ਚਰਿਤ੍ਰ ਸ਼ਬਦ ਦੇ ਅਰਥ ਇਨ੍ਹਾਂ ਪੰਗਤੀਆਂ ਨਾਲ ਹੋਰ ਸਪੱਸ਼ਟ ਹੋ ਜਾਂਦੇ ਹਨ :-

*ਸਾਹ ਜਹਾਨਾਬਾਦ ਮੈਂ ਏਕ ਤੁਰਕ ਕੀ ਨਾਰਿ॥*
*ਇਕ ਚਰਿਤ੍ਰ ਅਤਿ ਤਿਨ ਕਿਯੋ ਸੈ ਤੁਹਿ ਕਰੋਂ ਸੁਧਾਰਿ॥ ੧॥*
*ਤ੍ਰਿਯ ਕੌ ਐਸੋ ਚਰਿਤ੍ਰ ਵਾਹਿ ਕੌ ਦਿਖਾਇ*
*ਜਾਰ ਆਪੁ ਟਰਿ ਗਯੋ ਮਹਾ ਮੂਰਖ ਕੌ ਟਾਰਿ ਕੈ॥ ੮॥*

(ਦਸਮ ਗ੍ਰੰਥ, ਚਰਿਤ੍ਰ ਸੱਤਵਾਂ)

*ਬਿੰਦ੍ਰਾਬਨ ਬ੍ਰਿਖਭਾਨ ਕੀ ਸੁਤਾ ਰਾਧਕਾ ਨਾਮ॥*
*ਹਰਿ ਸੌ ਕਿਯਾ ਚਰਿਤ੍ਰ ਤਿਹ ਦਿਨ ਕਹ ਦੇਖਤ ਬਾਮ॥ ੧॥*

(ਦਸਮ ਗ੍ਰੰਥ, ਚਰਿਤ੍ਰ ਬਾਰਵਾਂ)

*ਕੈਸੋ ਹੀ ਬੁਧਜਨ ਕੋਊ, ਚਤਰ ਕੈਸਊ ਹੋਇ॥*
*ਚਰਿਤ੍ਰ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ॥*

(ਦਸਮ ਗ੍ਰੰਥ, ਚਰਿਤ੍ਰ ਤੇਰ੍ਹਵਾਂ)

*ਜੰਤ੍ਰ ਮੰਤ੍ਰ ਰਹੀ ਹਾਰਿ ਕਰ ਰਾਇ ਮਿਲਯੋ ਨਹਿ ਆਇ॥*
*ਏਕ ਚਰਿਤ੍ਰ ਤਬ ਤਿਨ ਕਿਯੋ ਬਸਿ ਕਰਬੇ ਕੇ ਭਾਇ॥ ੬॥*

(ਦਸਮ ਗ੍ਰੰਥ, ਚਰਿਤ੍ਰ ਸੋਲ੍ਹਵਾਂ)

ਇਨ੍ਹਾਂ ਚਰਿਤ੍ਰਾਂ ਵਿਚ ਅਸਲੀਅਤ ਸਬੰਧੀ ਵਿਚਾਰ, ਰੂੜ ਅਰਥਾਂ ਵਿਚ ਅਸ਼ਲੀਲ ਦਾ ਸਬੰਧ ਕਾਮ ਨਾਲ ਹੈ। ਇਸਤ੍ਰੀ ਦੇ ਰੂਪ ਗਿਆਨੀ ਗਿਆਨ ਸਿੰਘ ਜੀ ਨੇ ਵੱਖ-ਵੱਖ ਇਸ ਤਰ੍ਹਾਂ ਕਥਨ ਕੀਤੇ ਹਨ :-

*ਜਨਨ ਹੇਤ ਜਨਨੀ ਭਈ, ਭੋਗ ਹੇਤ ਭਈ ਨਾਰ।*
*ਪੂਜਨ ਹਿਤ ਭਗਨੀ ਸੁਤਾ, ਦੇਵੀ ਰੂਪ ਅਪਾਰ।*

(ਸ੍ਰੀ ਗੁਰੁ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੯)

ਇਥੇ ਇਸਤ੍ਰੀ ਦੇ ਚਾਰ ਰੂਪ ਦੱਸੇ ਹਨ— ਜਨਮ ਦੇਣ ਵਾਲੀ ਮਾਂ, ਅਰਧ ਸਰੀਰੀ ਇਸਤ੍ਰੀ 'ਤੇ ਭੈਣ ਤੇ ਪੁੱਤਰੀ-ਇਨ੍ਹਾਂ ਚਾਰਾਂ ਨੂੰ ਵੱਖ-ਵੱਖ ਦ੍ਰਿਸ਼ਟੀ ਨਾਲ ਹੀ ਵੇਖਿਆ ਜਾ ਸਕਦਾ ਹੈ। ਹਰ ਗੁਰਸਿੱਖ ਨੂੰ ਇਸ ਦ੍ਰਿਸ਼ਟੀ ਨਾਲ ਵੇਖਣ ਦਾ ਹੁਕਮ ਹੈ :-

*ਦੇਖ ਪਰਾਈਆ ਚੰਗੀਆ, ਮਾਵਾਂ ਭੈਣਾਂ ਧੀਆਂ ਜਾਣੈ।*

*ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।*

ਅਥਵਾ :-

*ਪਰ ਬੇਟੀ ਕਉ ਬੇਟੀ ਜਾਨੈ। ਪਰ ਇਸਤ੍ਰੀ ਕਉ ਮਾਤ ਬਖਾਨੈ।*
*ਅਪਨੀ ਇਸਤ੍ਰੀ ਸਿਉ ਰਤਿ ਹੋਈ। ਰਹਿਤਵਾਨ ਗੁਰ ਕਾ ਸਿੰਘ ਸੋਈ।*

(ਰਹਿਤਨਾਮਾ)

*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥*
*ਪਰ ਨਾਰੀ ਨੇ ਭਜੇ ਸਹਸ ਬਾਸਵ ਭਗ ਪਾਏ॥*
*ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥*
*ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ॥*
*ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ॥੫੨॥*
*ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰਿ ਜਾਨਹੁ॥*
*ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ॥*
*ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ॥*
*ਹੋ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਹੀ॥੫੩॥*

(ਦਸਮ ਗ੍ਰੰਥ ਅੰਗ ੮੪੨, ਚਰਿਤ੍ਰ ੨੧)

ਬਾਕੀ ਅਸ਼ਲੀਲਤਾ ਜਿਨ੍ਹਾਂ ਸ਼ਬਦਾਂ ਨੂੰ ਅਸੀਂ ਕਹਿੰਦੇ ਹਾਂ, ਐਸੇ ਸ਼ਬਦ ਤਾਂ ਗੁਰਬਾਣੀ ਅਤੇ ਗੁਰ-ਇਤਿਹਾਸ ਅੰਦਰ ਬੇਅੰਤ ਮਿਲਦੇ ਹਨ :-

*ਗੋਤਮੁ ਤਪਾ ਅਹਿਲਿਆ ਇਸਤ੍ਰੀ,*
*ਤਿਸੁ ਦੇਖਿ ਇੰਦ੍ਰੁ ਲੁਭਾਇਆ॥*
*ਸਹਸ ਸਰੀਰ ਚਿਹਨ ਭਗ ਹੂਏ,*
*ਤਾ ਮਨਿ ਪਛੋਤਾਇਆ॥੧॥*

(ਅੰਗ ੧੩੪੪)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਪ੍ਰਭਾਤੀ ਰਾਗੁ ਅੰਦਰ ਇਹ ਅੱਠ ਬੰਦਾਂ ਵਾਲਾ ਸ਼ਬਦ ਹੈ, ਜਿਸ ਦੀ ਪਹਿਲੀ ਪਉੜੀ ਇਥੇ ਦਿੱਤੀ ਹੈ। ਪ੍ਰੋ: ਸਾਹਿਬ ਸਿੰਘ ਜੀ ਨੇ ਇਸ

ਸ਼ਬਦ ਦੇ ਪਹਿਲੇ ਬੰਦ ਦੇ ਅਰਥ ਇਸ ਤਰ੍ਹਾਂ ਕੀਤੇ ਹਨ :-

ਅਰਥ :- ਗੋਤਮ (ਇਕ ਪ੍ਰਸਿੱਧ) ਤੱਪੀ (ਸੀ), ਅਹਿਲਿਆ (ਉਸ ਦੀ) ਇਸਤ੍ਰੀ (ਸੀ), ਉਸ ਦਾ ਰੂਪ ਵੇਖ ਕੇ (ਦੇਵਤਿਆਂ ਦਾ ਰਾਜਾ ਅਖਵਾਂਦਾ) ਇੰਦਰ ਮਸਤ ਹੋ ਗਿਆ। (ਗੋਤਮ ਦੇ ਸਰਾਪ ਨਾਲ) (ਉਸ ਇੰਦ੍ਰ ਦੇ) ਸਰੀਰ ਉੱਤੇ ਹਜ਼ਾਰ ਭਗਾਂ ਦੇ ਨਿਸ਼ਾਨ ਬਣ ਗਏ, ਤਦੋਂ ਇੰਦ੍ਰ ਆਪਣੇ ਮਨ ਵਿਚ (ਉਸ ਕੁਕਰਮ ਤੇ) ਪਛਤਾਇਆ। ੧।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਨੌਵੀਂ, ਪੰਨਾ ੬੨੨)

ਸ੍ਰੀ ਨਾਨਕ ਪ੍ਰਕਾਸ਼ ਅੰਦਰ ਇਸ ਪ੍ਰਸੰਗ ਨੂੰ ਕਵਿ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਦਿੱਤਾ ਹੈ :

*ਪਰਮ ਸਰੂਪ ਅਹੱਲਯਾ ਨਾਰੀ।*
*ਮਨਹੁ ਨਿਪੁਨਤਾ ਦੂਹਨ ਦਿਖਾਰੀ।*
*ਜਿਹ ਬਿਲੋਕ ਸੁਰ ਨਰ ਭਰਮਾਏ।*
*ਜੋਗਨਿ ਜੋਗ ਰਿਦੈ ਬਿਸਰਾਏ॥੪੪॥*
*ਮਘਵਾ ਬਧਯੋ ਨੇਹ ਤਿਹ ਡੋਰੀ।*
*ਕਿਯੋ ਚਹਿਤ ਗਤਿ ਗੋਤਮ ਚੋਰੀ।*
*ਰਹਯੋ ਦੇਖ ਅਵਸਰ ਨਹੀ ਪਾਵੈ।*
*ਚਿਤਹਿ ਉਪਾਇ ਮਿਲਯਾ ਕਿਉ ਜਾਵੈ॥੪੫॥*
*ਮਿਲ ਮਯੰਕ ਸੰਗ ਘਾਤ ਬਿਚਾਰੀ।*
*ਗਮਨੇ ਅਰਧ ਰਾਤ੍ਰਿ ਛਲ ਧਾਰੀ।*
*ਅਰੁਨਚੂੜ ਕੋ ਤਨ ਸਸਿ ਭਯੋ।*
*ਜਾਇ ਸਮੀਪ ਸ਼ਬਦ ਨਿਜ ਕਯੋ॥੪੬॥*
*ਗੋਤਮ ਲਖੀ ਭਈ ਅਬ ਪ੍ਰਾਤਾ।*
*ਮੱਜਨ ਕਰਨ ਚਲਾ ਅਧਿਰਾਤਾ।*
*ਸੁਨਾਸੀਰ ਲਖ ਸੂਨ ਨਿਸੰਕਾ।*
*ਮਿਲਯੋ ਅਹੱਲਯਾ ਕੋ ਭਰ ਅੰਕਾ॥੪੭॥*
*ਹਰਖਯੋ ਅਧਿਕ ਕੇਲ ਕਰ ਲੀਨੋ।*
*ਮਦਅਨੰਗ ਕੋ ਮੋਚਨ ਕੀਨੋ।*

(ਸ੍ਰੀ ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੩)

ਕਾਵਯ ਗ੍ਰੰਥਾਂ ਅੰਦਰ ਕਾਵਯ ਕਲਾ ਅਨੁਸਾਰ ਨੌਂ ਰਸ ਵਿਸਥਾਰ ਸਾਹਿਤ ਵੇਖਣ ਨੂੰ ਮਿਲਦੇ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਨੌਂ ਰਸ ਕਾਵਯ ਗ੍ਰੰਥਾਂ ਅੰਦਰ ਆਏ ਇਸ ਤਰ੍ਹਾਂ ਦਰਸਾਏ ਹਨ। ਨੌਂ ਰਸ—ਸ਼ਿੰਗਾਰ, ਹਾਸਯ, ਕਰੁਣਾ, ਰੌਦ੍ਰ, ਵੀਰ, ਭਯਾਨਕ, ਬੀਭਤਸ, ਅਦਭੁਤ ਅਤੇ ਸਾਂਤ ਹਨ।

(ਮਹਾਨ ਕੋਸ਼ ਭਾਸ਼ਾ ਵਿਭਾਗ, ਪੰਨਾ ੧੦੧੧-੧੨)

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਨੌਂ ਰਸ ਇਹ ਲਿਖੇ ਹਨ :-

੧. ਸ਼ਿੰਗਾਰ (ਇਸ਼ਕ), ੨. ਹਾਸ਼ਯ, ੩. ਕਰੁਣਾ (ਸ਼ੋਕ) ੪. ਬੀਰ (ਬਹਾਦਰੀ), ੫. ਰੌਦ੍ਰ (ਕ੍ਰੋਧ), ੬. ਭਯਾਨਕ (ਭੈ), ੭. ਬੀਭਤਗ (ਨਫਰਤ) ੮. ਅਦਭੁਤ, ਤੇ ੯. ਸਾਂਤਿ।

(ਸ੍ਰੀ ਕਲਗੀਧਰ ਚਮਤਕਾਰ ਉਤਾਰਾਰਧ ਪੰਨਾ ੪੩੩)

ਕਵੀ ਜਨ ਰਸ ਪੂਰਤੀ ਕਰਨ ਵਾਸਤੇ ਕਈ ਵਾਰੀ ਚਲ ਰਹੇ ਪ੍ਰਸੰਗ ਅਨੁਸਾਰ ਜਿਸ ਰਸ ਦਾ ਕਥਨ ਕਰਦੇ ਹਨ, ਉਸ ਰਸ ਦਾ ਵਿਸਥਾਰ ਖੋਲ੍ਹ ਕੇ ਕਰਦੇ ਹਨ, ਇਹ ਵੀ ਇਕ ਕਾਵਯ ਕਲਾ ਹੈ। ਇਥੇ ਸੰਖੇਪ ਰੂਪ ਵਿਚ ਕੁਝ ਕੁ ਇਤਿਹਾਸ ਵਿਚੋਂ ਪ੍ਰਮਾਣ ਦੇ ਰਹੇ ਹਾਂ। ਨਾਗਨ ਸਮ ਲਟਕੀ ਲਟ ਜਾਕੀ। ਮਦਨ ਧਨੁਖ ਭ੍ਰਿਕੁਟੀ ਸੁਠ ਬਾਂਕੀ।

*ਕੁੰਦ ਰਦਨ ਬਦਨ ਸਸਿਰਾਂਕਾ।*
*ਉਦਰ ਸਤ੍ਰਿ ਵਲਿ ਮਨੋਹਰ ਜਾਂਕਾ॥੧੪॥*
*ਰਤਿ ਰਤੀਕ ਹ੍ਵੈ ਜਿਹ ਦੁਤਿਦੇਖੀ।*
*ਤੀਛਨ ਬਾਨ ਕਟਾਛ ਬਿਸੇਖੀ।*
*ਕੁਚਾ ਬਨੇ ਜੁਗ ਕਾਮ ਨਗਾਰੇ।*
*ਸਭ ਜਗੁ ਜੀਤ ਉਲਟ ਜਨੁ ਡਾਰੇ॥੧੫॥*
*ਦੀਪ ਸਿਖਾ ਸੀ ਕੋਕਲ ਬੈਨੀ।*
*ਗਜ ਗਾਮਨਿ ਮ੍ਰਿਗ ਸਾਵਕ ਨੈਨੀ।*
*ਜਮਨ ਭ੍ਰਮਰੀ ਨਾਭ ਗੰਭੀਰਾ।*
*ਨਖਨ ਬਿਲੋਕਤ ਲਾਜਤ ਹੀਰਾ॥੧੬॥*
*ਬਹੁਰ ਗ੍ਰੀਵਕੀ ਰੁਚਿਰਤਾ ਮਨੁਹੁ ਉਤਾਈ ਭਾਏ।*
*ਚਿਬਕ ਸਯਾਮਤਾ ਰਾਹੁ ਦੁਰਯੋ ਸਸੀ ਮੈਂ ਆਏ॥੧੭॥*

(ਨਾਨਕ ਪ੍ਰਕਾਸ਼ ਉਤਰਾਰਧ, ਧਿਆ ੨੪)

***ਪੁਰਿ ਮੈ ਬਰਿਕੈ ਉਰ ਮੈ ਹਰਖਾ ਬਰ, ਹੇਰਤਿ ਨਾਰਨ ਰੂਪ ਅਪਾਰੈ।***
***ਤਰੁ ਪਾਤਰ ਮੂਲ ਉਖਾਰਨ ਕੌ ਕਰਨੀ ਸੀ, ਅਹੈਂ ਬਿਭਚਾਰ ਬਿਹਾਰੈ।***

*ਸਿਰ ਬਾਰ ਸਵਾਰਿ ਕੈ ਅੰਜਨ ਡਾਰਿ, ਸਿੰਗਾਰ ਸੁਧਾਰਿ, ਕਟਾਛ ਨਿਹਾਰੈਂ।*
*ਨਰ ਜੌ ਪਰਦੇਸੀ ਕਰੈ ਪਰਵੇਸ, ਬਸੀ ਕਰਿ ਲੇਤਿ ਹੈ ਮੰਤ੍ਰ ਉਚਾਰੈ॥੨੬॥*
*ਰਮਤ ਪੁਰਖ ਸੌਂ ਬਕਤਿ ਨਹਿ ਅਸ ਕੁਲਟਾ ਤਹਿੰ ਨਾਰ।*
*ਪਤਿ ਕੌ ਰਾਖਹਿ ਸਬਸਿ ਕਰਿ ਆਪ ਕਰੈਂ ਬਿਭਚਾਰ॥ ੨੭॥*

(ਨਾਨਕ ਪ੍ਰਕਾਸ਼ ਪੂਰਬਾਰਧ, ਅਧਿਆਇ ੪੬)

*ਚੌਬੀਸ ਅਵਤਾਰ ਕੀ ਭਾਖਾ ਕੀਨਾ।*
*ਚਾਰ ਸੈ ਚਾਰ ਚਲਿਤ੍ਰ ਨਵੀਨਾ।*
*ਭਾਖਾ ਬਨਾਇ ਪ੍ਰਭ ਸ੍ਰਵਨ ਕਰਾਈ।*
*ਭਏ ਪ੍ਰਸੰਨ ਸਤਗੁਰ ਮਨ ਭਾਈ॥ ੮॥*

(ਮਹਿਮਾ ਪ੍ਰਕਾਸ਼, ਭਾਗ ਦੂਜਾ, ਪੰਨਾ ੭੬੯)

ਭਾਈ ਦੇਸਾ ਸਿੰਘ ਜੀ ਨੇ ਰਹਿਤਨਾਮੇ ਅੰਦਰ ਚਰਿਤ੍ਰਾਂ ਦੇ ਸੰਬੰਧ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ :-

*ਚਾਰ ਸੈ ਚਾਰ ਚਰਿਤ੍ਰ ਬਨਾਏ।*
*ਜਹਾਂ ਜੁਵਤਿਨ ਕੇ ਛਲ ਦਿਖਰਾਏ।*

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)

ਸਿੱਖਾਂ ਦੀ ਭਗਤ ਮਾਲਾ ਅੰਦਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ : "ਤਾਂ ਸਿੱਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀਂ ਪ੍ਰਸ਼ਨ ਕੀਤਾ ਜੋ ਆਦਿ ਬਾਣੀ (ਗੁਰੂ ਗ੍ਰੰਥ ਸਾਹਿਬ) ਜੋ ਹੋਈ ਸੋ ਭਗਤ ਮਈ ਹੈ ਤੇ ਸਾਹਿਬ ਦਸਵੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ ਜੁਧ ਮਈ ਹੈ। ਕੈ ਇਸਤਰੀਆਂ ਦੇ ਚਰਿਤਰ ਹਨ। ਇਸ ਦਾ ਸਿਧਾਂਤ ਕਿਉਂ ਕਰ ਸਮਝੀਐ। ਤਾਂ ਭਾਈ ਜੀ ਕਹਿਆ, ਜੈਸੇ ਅਰਜਨ ਜੁੱਧ ਦੇ ਸਮੇਂ ਸ਼ਸਤ੍ਰ ਛੋਡ ਬੈਠਾ ਸੀ ਤੇ ਕ੍ਰਿਸ਼ਨ ਮਹਾਰਾਜ ਨੇ ਉਸ ਨੂੰ ਗੀਤਾ ਉਪਦੇਸ਼ ਕਰਕੇ ਫੇਰ ਵਰਨ ਆਸ਼੍ਰਮ ਦਾ ਯੁੱਧ ਦ੍ਰਿੜ੍ਹਾਇਆ ਸੀ, ਤੈਸੇ ਹਿੰਦੂਆਂ ਨੇ ਅਹਿੰਸਾ ਧਰਮ ਜਾਣ ਕੇ ਸ਼ਸਤ੍ਰ ਛੋਡ ਦਿੱਤੇ ਸਨ ਤੇ ਮਲੇਸ਼ਾਂ ਨੇ ਸ਼ਸਤ੍ਰ ਪਕੜ ਲੀਤੇ ਸਨ ਤੇ ਹਿੰਦੂਆਂ ਵਿਚ ਭਗਤ ਹੋਵਨ ਨਹੀਂ ਸਨ ਦਿੰਦੇ। ਤੇ ਸਾਹਿਬ ਨੇ ਖ਼ਾਲਸੇ ਨੂੰ ਫੇਰ ਰਾਜ ਲੈ ਦੇਵਣਾ ਸੀ ਤਾਂ ਜੁੱਧ ਮਈ ਬਾਣੀਆਂ ਉਚਾਰਨ ਕੀਤੀਆਂ ਹੈਨ ਤੇ ਸ਼ਸਤ੍ਰਾਂ ਦੀ ਵਿਦਿਆ ਦ੍ਰਿੜ੍ਹ ਕੀਤੀ। ਉਪਦੇਸ਼ ਜੋ ਸਰੀਰ ਤੁਸਾਂ ਝੂਠੇ ਜਾਣਨੇ ਤੇ ਤੁਸਾਡੇ ਵਰਨ ਦਾ ਧਰਮ ਜੁੱਧ ਹੈ, ਜੁੱਧ ਕਰਨਾ ਜੀਤੋਗੇ ਤਾਂ ਰਾਜ ਭੋਗੋਗੇ। ਚਰਿਤ੍ਰ ਇਸ ਵਾਸਤੇ ਲਿਖੇ ਹੈਨਿ ਜੋ ਇਸਤਰੀਆਂ ਦੇ ਭੋਗਾਂ ਵਿਚ ਤੁਸਾਂ ਮਨ ਨਹੀਂ ਬੰਧਨਾ।'

(ਸਿੱਖਾਂ ਦੀ ਭਗਤ ਮਾਲਾ, ਸਾਖੀ ੧੨੮ ਪੰਨਾ ੨੬੪)

ਸਤਿਕਾਰ ਯੋਗ ਡਾ: ਰਤਨ ਸਿੰਘ ਜੀ ਜੱਗੀ ਨੇ "ਸਿੱਖ ਪੰਥ ਵਿਸ਼ਵ ਕੋਸ਼" ਦੇ ਪੰਨਾ ੯੩੬ 'ਤੇ ਸ੍ਰੀ ਦਸਮ ਗ੍ਰੰਥ ਦੀ ਰਚਨਾ ਸੰਬੰਧੀ ਇਸ ਤਰ੍ਹਾਂ ਲਿਖਿਆ ਹੈ। ਇਸ ਪ੍ਰਕਾਰ ਦੀਆਂ ਰਚਨਾਵਾਂ ਦੀ ਸਿਰਜਨਾ ਦਾ ਮੂਲ-ਉਦੇਸ਼ ਇਨ੍ਹਾਂ ਦੋ ਟੂਕਾਂ ਤੋਂ ਭਲੀਭਾਂਤ ਸਪੱਸ਼ਟ ਹੈ :-

***੧. ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।***
***ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥ ੨੪੯੧ ॥***

(ਕ੍ਰਿਸ਼ਨਾਵਤਾਰ)

***੨. ਸੁਨੈ ਗੁੰਗ ਜੌ ਯਾਹਿ ਸੁ ਰਸਨਾ ਪਾਵਈ।***
***ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥ ੪੦੧ ॥***

(ਚਰਿਤ੍ਰੋ ਪਾਖਿਆਨ)

ਉਪਰੋਕਤ ਪਹਿਲੀ ਟੂਕ ਅਵਤਾਰ ਪ੍ਰਸੰਗਾਂ ਦਾ ਰਚਨਾ-ਮਨੋਰਥ ਸਪੱਸ਼ਟ ਕਰਦੀ ਹੈ ਅਤੇ ਉਹ ਹੈ ਧਰਮ-ਯੁੱਧ ਲਈ ਸਿੱਖ ਸੈਨਾਨੀਆਂ ਅਤੇ ਅਨੁਯਾਈਆਂ ਨੂੰ ਪ੍ਰੇਰਿਤ ਅਤੇ ਉਤਸਾਹਿਤ ਕਰਨਾ। ਦੂਜੀ ਟੂਕ ਰਾਹੀਂ "ਚਰਿਤ੍ਰੋ ਪਖਜਾਨ" ਪਿਛੇ ਕੰਮ ਕਰ ਰਹੀ ਬਿਰਤੀ ਵੱਲ ਸੰਕੇਤ ਹੁੰਦਾ ਹੈ ਕਿ ਨਵੇਂ ਸਿਰਜੇ ਜਾ ਰਹੇ ਸਿੱਖ-ਭਾਈਚਾਰੇ ਨੂੰ ਕੁਮਾਰਗ ਉੱਤੇ ਕਦਮ ਵਧਾਉਣ ਤੋਂ ਸੁਚੇਤ ਕਰਨਾ।

(ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ, ਪੰਨਾ ੯੩੬)

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ "ਪੁਰਖ ਭਗਵੰਤ" ਪੁਸਤਕ, ਜੀਵਨੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪੰਨਾ ੮੩ ਤੇ ੮੪ ਅੰਦਰ "ਚਰਿਤਰੋ ਪਖਜਾਨ" ਦੇ ਸਬੰਧ ਵਿਚ ਜਿਸ ਪ੍ਰਕਾਰ ਲਿਖਿਆ ਹੈ, ਅਸੀਂ ਇਥੇ ਹੂ-ਬ-ਹੂ ਦੇ ਰਹੇ ਹਾਂ :-

ਗੁਰੂ ਪਾਤਸ਼ਾਹ ਇਹ ਜਾਣਦੇ ਸਨ ਕਿ ਜੰਗਾਂ ਵਿਚ ਆਚਰਨ ਵੀ ਨੀਵੀਂ ਪੱਧਰ ਨੂੰ ਛੁਹ ਜਾਂਦਾ ਹੈ, ਇਸ ਲਈ ਉਹ ਐਸੀਆਂ ਕਥਾਵਾਂ ਵੀ ਨਾਲ-ਨਾਲ ਰਚ ਰਹੇ ਸਨ ਜਿਸ ਨਾਲ ਆਚਰਨ ਉਸਾਰੀ ਹੁੰਦੀ ਰਹੇ। 'ਪਾਰਸਨਾਥ' ਦੀ ਕਥਾ ਵਿਚ ਇਹ ਹੀ ਕੀਤਾ ਗਿਆ। ਉਸ ਵਿਚ ਬਿਬੇਕੀ ਅਤੇ ਸਾਕਤ ਦੀ ਲੜਾਈ ਦਿਖਾਈ ਗਈ। ਵਿਕਾਰੀਆਂ, ਸਾਕਤਾਂ ਦੀ ਫ਼ੌਜ ਦੇ ਪ੍ਰਮੁੱਖ ਨਾਇਕ ਵਿਚ ਉਨ੍ਹਾਂ ਕਾਮ, ਕਲਹ, ਆਲਸ, ਦ੍ਰਿਦਰ, ਭਰਮ, ਤ੍ਰਿਸ਼ਨਾ, ਅਪਮਾਨ, ਗੁਮਾਨ, ਨਿੰਦਾ, ਅਨਰਥ, ਧਰੋਹ, ਝੂਠ, ਚਿੰਤਾ, ਹਿੰਸਾ, ਹੰਕਾਰ, ਈਰਖਾ, ਸ਼ੰਕਾ, ਅੰਸਤੋਸ਼, ਅਸ਼ੋਭਾ, ਅਪ੍ਰਾਧ, ਲੋਭ, ਮੋਹ, ਅਲੱਜਿਆ ਤੇ ਗਿਲਾਨੀ ਆਦਿ ਦਰਸਾਏ। ਭਾਵ ਗੁਰੂ ਜੀ ਨੇ ਇਨ੍ਹਾਂ ਤੋਂ ਬਚਣ ਲਈ ਪ੍ਰੇਰਨਾ ਕੀਤੀ। ਦੂਜੇ ਪਾਸੇ ਯੋਧਿਆਂ ਦੀ ਐਸੀ ਫ਼ੌਜ ਇਕੱਠੀ ਕਰਨ ਲਈ ਕਿਹਾ ਜਿਸ ਦੇ ਨਾਇਕ ਸੰਜਮ, ਪ੍ਰੇਮ, ਧੀਰਜ, ਸ਼ਾਂਤੀ, ਲਾਜ, ਸੁਲਜ, ਨਿਰਹੰਕਾਰ, ਉਦਮ, ਉਪਕਾਰ, ਸ਼ੁਭ ਵਿਚਾਰ, ਸਤਿਸੰਗ, ਪ੍ਰੀਤੀ, ਪ੍ਰਬੋਧ, ਵਿਦਿਆ, ਨਾਮ, ਦਾਨੀ ਅਤੇ ਇਸ਼ਨਾਨ ਦੇ ਧਾਰਨੀ ਹੋਣ। 'ਚਰਿਤਰੋ ਪਖਜਾਨ'

ਲਿਖਣ ਦਾ ਵੀ ਇਹ ਹੀ ਕਾਰਨ ਸੀ ਕਿ ਧਰਮ ਯੁੱਧ ਵਿਚ ਜੂਝਣ ਵਾਲੇ ਆਚਰਨ ਦੀ ਮੂਰਤ ਹੋਣੇ ਚਾਹੀਦੇ ਹਨ। ਯੋਧਿਆਂ ਨੂੰ ਉਨ੍ਹਾਂ ਸਭ ਵਿਸ਼ਿਆਂ ਤੋਂ ਜਾਣੂ ਕਰਾਇਆ ਗਿਆ ਹੈ, ਜੋ ਕਿਸੇ ਸਮੇਂ ਯੋਧੇ ਦਾ ਰਾਹ ਰੋਕ ਸਕਦੇ ਹਨ। ਕਈ ਚਰਿੱਤਰਾਂ ਵਿਚ ਔਰਤਾਂ ਦੀ ਬਹਾਦਰੀ ਵੀ ਦਰਸਾਈ ਗਈ ਹੈ। ਉਦਾਹਰਣ ਵਜੋਂ ਚਰਿੱਤਰ ੧੯੫ ਵਿਚ ਮਾਰਵਾੜ ਦੇ ਰਾਜਾ ਜਸਵੰਤ ਸਿੰਘ ਦੀ ਮੌਤ ਹੋ ਜਾਣ ਤੇ ਉਸ ਦੀਆਂ ਰਾਣੀਆਂ ਮਾਨਮਤੀ ਤੇ ਬਿਤਨ ਪ੍ਰਭਾ ਨੂੰ ਔਰੰਗਜ਼ੇਬ ਦੀ ਫ਼ੌਜ ਨਾਲ ਗਹਿਗਚ ਯੁੱਧ ਕਰਦੇ ਦਿਖਾਇਆ। ਇਸੇ ਤਰ੍ਹਾਂ ਚਰਿੱਤਰ ੨੦੪ ਵਿਚ ਰਾਜਾ ਬੀਰ ਸਿੰਘ ਦੀ ਪਤਨੀ ਕੈਲਾਸ਼ ਮਤੀ ਨੂੰ ਸ਼ਾਹ ਜਹਾਨ ਨਾਲ ਸਿੱਧੇ ਲੜਦੇ ਦਿਖਾਇਆ ਹੈ। ਫਿਰ ਰਾਜਾ ਬੀਰ ਦੱਤ ਕੂਚ-ਬਿਹਾਰ ਦੀ ਰਾਣੀ ਮੁਸ਼ਕਮਤੀ ਨੂੰ ਅਕਬਰ ਦੀ ਫ਼ੌਜ ਦੇ ਛੱਕੇ ਛੁੜਾਉਂਦੇ ਦਰਸਾਇਆ ਗਿਆ ਹੈ। ਔਰਤ ਨੂੰ ਨਾਇਕਾ ਬਣਾ ਕੇ ਕਦੇ ਔਰੰਗਜ਼ੇਬ, ਕਦੇ ਸ਼ਾਹ ਜਹਾਨ, ਕਦੇ ਅਕਬਰ ਨਾਲ ਟਕਰਾਉਣ ਦਾ ਵੀ ਇਹ ਹੀ ਮੰਤਵ ਸੀ ਕਿ ਸਿੱਖੀ ਲਹਿਰ ਵਿਚ ਔਰਤਾਂ ਦਾ ਵੀ ਉਤਨਾ ਹੀ ਹਿੱਸਾ ਹੈ ਜਿਤਨਾ ਮਰਦਾਂ ਜਾਂ ਹੋਰ ਕਿਸੇ ਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਵਿਚ ਸਭ ਤੋਂ ਪਹਿਲਾਂ ਚੰਡੀ ਚਰਿੱਤਰ ਦੇ ੨੨੭ ਛੰਦ ਲਿਖੇ। ਨਾਲ ਹੀ ਚੰਡੀ ਚਰਿੱਤਰ ਦਾ ਪੰਜਾਬੀ ਅਨੁਵਾਦ ਵੀ ਕੀਤਾ ਅਤੇ ੫੫ ਪਉੜੀਆਂ ਉਚਾਰੀਆਂ। ਨਾਂਅ 'ਵਾਰ ਭਗਉਤੀ ਜੀ' ਲਿਖਿਆ। ਇਸ ਵਾਰ ਨੂੰ ਪਾਉਂਟਾ ਸਾਹਿਬ ਢਾਡੀ ਰੋਜ਼ ਸ਼ਾਮ ਦੇ ਸੋਦੁਰ ਦੇ ਪਾਠ ਉਪਰੰਤ ਗਾਉਂਦੇ ਸਨ। ਉਥੇ ਹੀ ਭਾਗਵਤ ਪੁਰਾਨ ਦੇ 'ਦਸਮ ਸਕੰਧ' ਦੀ ਤਰਜ਼ ਦਾ ਕ੍ਰਿਸ਼ਨਾਵਤਾਰ ਲਿਖਿਆ। ਸ਼ਸਤਰ ਨਾਮ ਮਾਲਾ ਵੀ ਉਥੇ ਹੀ ਰਚੀ ਜਿਸ ਵਿਚ ਸ਼ਸਤਰਾਂ ਅਸਤਰਾਂ ਦਾ ਗੁਣ ਦਰਸਾ ਕੇ ਵਾਹਿਗੁਰੂ ਦੀ ਸ਼ਕਤੀ ਦ੍ਰਿੜ੍ਹਾਈ ਗਈ ਅਤੇ ਸ਼ਸਤਰਾਂ ਤੋਂ ਪ੍ਰੇਰਨਾ ਲੈ ਕੇ ਜੂਝਣ ਲਈ ਤਿਆਰ ਕੀਤਾ।

ਪੰਥ ਦੇ ਪ੍ਰਸਿੱਧ ਵਿਦਵਾਨ ਪੰਥ ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਦਾ "ਚਰਿਤਰੋ ਪਖਜਾਨ" ਦੇ ਸੰਬੰਧ ਵਿਚ ਸਤਿਕਾਰ ਯੋਗ ਸ੍ਰ. ਅਮਰਜੀਤ ਸਿੰਘ ਜੀ ਖੋਸਾ ਦੀ ਲਿਖੀ ਪੁਸਤਕ ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼-ਕ੍ਰਿਤ ਪ੍ਰਮਾਣਿਕਤਾ ਦੇ ਆਦਿ ਵਿਚ "ਆਮੁਖ" ਦੇ ਸਿਰਲੇਖ ਹੇਠ ਦਿੱਤੇ ਵਿਦਵਤਾ ਭਰਪੂਰ ਵੱਡਮੁੱਲੇ ਵੀਚਾਰ ਅਸੀਂ ਇਥੇ ਹੂ-ਬ-ਹੂ ਦੇ ਰਹੇ ਹਾਂ :-

ਧਰਮ ਸ਼ਰਧਾ-ਭਾਵਨਾ 'ਤੇ ਖੜ੍ਹਾ ਹੈ।

"ਭਾਵਤਯੀ ਵਿਦਜਤੇ ਦੇਵਾ।"

ਭਾਵਨਾ ਨਾਲ ਹੀ ਦੇਵ ਪ੍ਰਗਟ ਹੁੰਦਾ ਹੈ। ਭਾਵਨਾ ਹੀ ਹਿਰਦੇ ਵਿਚ ਭਗਵਾਨ ਨੂੰ ਰੂਪਾਂਤਰਿਤ ਕਰਦੀ ਹੈ। ਭਗਤੀ ਭਾਵਨਾ 'ਤੇ ਖੜੀ ਹੈ। ਲਗਾਤਾਰ ਸਤਿਸੰਗ ਵਿਚ ਇਕਸਾਰ ਸਰਵਨ ਕਰਨ ਤੋਂ ਹੀ ਭਾਵਨਾ ਪ੍ਰਾਪਤ ਹੁੰਦੀ ਹੈ।

***ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥***

(ਗੁ. ਗ੍ਰੰ: ਸਾਹਿਬ, ਅੰਗ ੬੯੪)

***ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈਂ॥***

(ਦਸਮ ਗ੍ਰੰਥ)

ਧਰਮ ਦੀ ਸਾਰੀ ਕਲਾ ਪ੍ਰਭੂ ਦੇ ਗੁਣਾਂ ਦੀ ਛਵ ਤੇ ਦੈਵੀ-ਸ਼ਕਤੀਆਂ, ਭਾਵਨਾ ਦੀ ਝੋਲੀ ਵਿਚ ਹੀ ਸਮਾਉਂਦੀਆਂ ਹਨ। ਕਹਿੰਦੇ ਨੇ ਸ਼ੇਰਨੀ ਦਾ ਦੁੱਧ ਕੇਵਲ ਸੋਨੇ ਦੇ ਬਰਤਨ ਵਿਚ ਰਹਿੰਦਾ ਹੈ। ਨਾਮ ਦੀ ਮਿਠਾਸ, ਪ੍ਰਭੂ ਦਾ ਆਨੰਦ, ਭਾਵਨਾ ਦੇ ਬਰਤਨ ਵਿਚ ਹੀ ਸਮਾ ਸਕਦਾ ਹੈ। ਕਿਸੇ ਦੀ ਭਾਵਨਾ ਨੂੰ ਠੇਸ ਪਹੁੰਚਾ ਕੇ ਜ਼ਖ਼ਮੀ ਕਰਨਾ ਯਾ ਪੂਰਨ ਤੌਰ 'ਤੇ ਭਾਵਨਾ ਨੂੰ ਤੋੜ ਦੇਣਾ ਕਤਲ ਤੁੱਲ ਅਪਰਾਧ ਹੈ। ਕਿਸੇ ਦੇ ਸਰੀਰ ਨੂੰ ਖ਼ਤਮ ਕਰਨ ਵਾਲੇ ਨੂੰ ਕਾਤਿਲ ਕਿਹਾ ਜਾਂਦਾ ਹੈ, ਪਰ ਉਹ ਮਹਾਂ ਕਾਤਿਲ ਹੈ, ਜੋ ਕਿਸੇ ਦੀ ਭਾਵਨਾ ਨੂੰ ਤੋੜ ਕੇ ਧਾਰਮਿਕ ਜੀਵਨ ਨੂੰ ਸਮਾਪਤ ਕਰ ਦਿੰਦਾ ਹੈ। ਇਹ ਦੋ ਤਰ੍ਹਾਂ ਦੇ ਕਾਤਿਲ ਪ੍ਰਿਥਵੀ 'ਤੇ ਮੌਜੂਦ ਰਹਿੰਦੇ ਹਨ। ਹਰ ਦੇਸ਼ ਦਾ ਕਾਨੂੰਨ ਯਤਨਸ਼ੀਲ ਰਹਿੰਦਾ ਹੈ ਕਿ ਕੋਈ ਕਾਤਿਲ ਕਿਸੇ ਦਾ ਕਤਲ ਕਰਨ ਵਿਚ ਸਫਲ ਨਾ ਹੋਵੇ। ਸੂਝਵਾਨ ਬ੍ਰਹਮਨਿਸ਼ਟ, ਸ਼ਰਧਾ ਭਰਪੂਰ ਹਿਰਦੇ ਅਤੇ ਧਰਮ-ਕਲਾ ਨੂੰ ਸਾਹਿਤਕ ਰੂਪ ਦੇਣ ਵਾਲੇ ਵਿਦਵਾਨ ਹਰ ਵਕਤ ਯਤਨਸ਼ੀਲ ਚਾਹੀਦੇ ਹਨ, ਤਾਂ ਕਿ ਕੋਈ ਕੋਰਾ ਹਿਰਦਾ ਠੋਸ ਅੱਖਰਾਂ ਦੇ ਨਾਲ ਭਾਵਨਾ ਦੇ ਸ਼ੀਸ਼ੇ ਨੂੰ ਤੋੜ ਨਾ ਸਕੇ। ਭਾਵਨਾ ਅਤੀ ਕੋਮਲ ਹੁੰਦੀ ਹੈ ਅਤੇ ਭਾਵਨਾ-ਬਿਹੀਨ ਅਤੀ ਕਠੋਰ। ਫੁੱਲ ਕੋਮਲ ਹੁੰਦੇ ਹਨ, ਕੰਡੇ ਸਖ਼ਤ ਤੇ ਚੁੱਭਵੇਂ ਹੁੰਦੇ ਹਨ। ਕੁਝ ਸਮੇਂ ਤੋਂ ਇਹ ਕੰਡੇ ਦਸਮ ਗ੍ਰੰਥ ਦੇ ਫੁੱਲਾਂ ਦੇ ਬਗ਼ੀਚੇ ਨੂੰ ਤੋੜਨ ਤੇ ਚੀਰਨ ਵਿਚ ਅਗਰਸਰ ਹਨ। ਸਿਰਫ਼ ਇਕ ਵਿਸ਼ੇ ਨੂੰ ਹੀ ਆਧਾਰ ਬਣਾ ਕੇ ਤਰਕ ਦਾ ਬੇ-ਬੁਨਿਆਦ ਜਾਲ ਤਣਿਆ ਗਿਆ ਹੈ।

ਸਮੂੰਹ ਜੀਵਾਂ ਦੀ ਉੱਤਪਤੀ ਕਾਰਨ ਪ੍ਰਮਾਤਮਾ ਨੇ ਕਾਮ ਬਣਾਇਆ ਹੈ। ਜੀਵਨ ਵਿਚ ਲੋਭ ਹੋ ਸਕਦਾ ਹੈ। ਜੀਵਨ ਤਾਂ ਕਾਮ ਤੋਂ ਹੋਇਆ ਹੈ। ਬੇਸ਼ੱਕ ਜੀਵਨ ਦੀ ਚੱਲ ਰਹੀ ਰੌ ਵਿਚ ਮੋਹ, ਅਹੰਕਾਰ ਤੇ ਕ੍ਰੋਧ ਮੁਸ਼ਕਲ ਖੜੀ ਕਰ ਸਕਦਾ ਹੈ, ਪਰ ਜਨਮ ਤਾਂ ਹੋਇਆ ਹੀ ਕਾਮ ਤੋਂ ਹੈ। ਦੋ ਹੀ ਪ੍ਰਬਲ ਰਸ ਹਨ—੧. ਨਾਮ ਰਸ ੨. ਕਾਮ ਰਸ। ਨਾਮ ਦਾ ਜਪ ਮਨੁੱਖ ਦੇ ਅੰਦਰੋਂ ਰਾਮ ਨੂੰ ਜਨਮ ਦੇਂਦਾ ਹੈ। ਅਤੇ ਕਾਮ ਦੀ ਕ੍ਰਿਆ ਸੰਤਾਨ ਨੂੰ ਜਨਮ ਦਿੰਦੀ ਹੈ। ਲੋਭ, ਮੋਹ, ਅਹੰਕਾਰ ਅਤੇ ਕ੍ਰੋਧ ਦੇ ਉੱਪਰ ਹਰ ਰੋਜ਼ ਧਰਮ-ਮੰਦਰਾਂ ਵਿਚ ਖੁੱਲ੍ਹ ਕੇ ਕਥਾ ਕਹਾਣੀਆਂ ਹੁੰਦੀਆਂ ਹਨ। ਲੇਖਣੀ ਅਤੇ ਕਾਵਿ-ਕਲਾ ਦੇ ਰਾਹੀਂ ਭੀ ਜਾਣੂ ਕਰਾਇਆ ਜਾਂਦਾ ਹੈ, ਤਾਂ ਕਿ ਮਨੁੱਖ ਅਹੰਕਾਰ, ਲੋਭ, ਮੋਹ ਤੇ ਕ੍ਰੋਧ ਦੀ ਮਾਰੂ ਮਾਰ ਤੋਂ ਬਚ ਸਕੇ। ਬਹੁਤਾਤ ਵਿਚ ਵੱਡੇ ਵੱਡੇ ਬ੍ਰਹਮ ਗਿਆਨੀ, ਸਾਹਿਤਕਾਰ ਅਤੇ ਕਥਾ-ਵਾਚਕ ਕਾਮ ਬਾਰੇ ਖ਼ਾਮੋਸ਼ ਹਨ ਅਤੇ ਕਾਮ ਦੀ ਵਰਤੋਂ ਸੰਤਾਨ ਪੈਦਾ ਕਰਨ ਲਈ ਨਾ ਹੋ ਰਹੀ ਹੋਣ ਕਰਕੇ, ਇਸ ਦੀ ਦੁਰਵਰਤੋਂ ਮਨੁੱਖ ਨੂੰ ਸ਼ੈਤਾਨ ਬਣਾਉਣ ਲਈ ਸਮਰੱਥ ਹੋ ਰਹੀ ਹੈ। ਇਸ ਦੀ ਅਗਿਆਨਤਾ ਕਰਕੇ ਹੀ ਬਹੁਤੀ

ਮਨੁੱਖਤਾ ਕਾਮ ਦੇ ਉਸਾਰੂ ਤੇ ਮਾਰੂ ਅੰਜਾਮ ਤੋਂ ਖ਼ਾਲੀ ਹੈ। ਜਨਮ ਕਾਮ ਤੋਂ ਹੈ। ਜੀਵਨ ਵਿਚੋਂ ਕਾਮ ਨੂੰ ਕੱਢਣਾ ਗ਼ੈਰ-ਪ੍ਰਾਕ੍ਰਿਤਕ ਹੈ, ਅਤੇ ਇਸ ਵਿਚ ਮਨੁੱਖਤਾ ਨੂੰ ਸਫਲਤਾ ਕਤਈ ਨਹੀਂ ਹੋ ਸਕਦੀ। ਸੁੰਦਰ ਫੁੱਲਾਂ ਦੇ ਬੀਜ ਕਰੂਪ ਤੇ ਕਠੋਰ ਹੁੰਦੇ ਹਨ। ਬੀਜ ਦੀ ਕਰੂਪਤਾ ਤੇ ਕਠੋਰਤਾ ਨੂੰ ਦੇਖ ਕੇ ਦਲ ਮਲ ਦੇਈਏ ਤਾਂ ਸੁੰਦਰ ਫੁੱਲਾਂ ਤੇ ਕੋਮਲਤਾ ਤੋਂ ਵਾਂਝੇ ਰਹਿ ਜਾਵਾਂਗੇ। ਭਾਵੇਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਕਠੋਰ ਬੀਜ ਹਨ, ਪਰ ਇਨ੍ਹਾਂ ਦੀ ਸਹੀ ਵਰਤੋਂ ਕਰਕੇ ਜੀਵਨ ਨੂੰ ਸਿਰਫ਼ ਮਹਾਨ ਹੀ ਨਹੀਂ ਬਲਕਿ ਭਗਵਾਨ ਬਣਾਇਆ ਜਾ ਸਕਦਾ ਹੈ। ਲੋਭ, ਮੋਹ, ਅਹੰਕਾਰ ਤੇ ਕ੍ਰੋਧ ਦੇ ਵਿਸ਼ੇ 'ਤੇ ਰਿਸ਼ੀਆਂ ਮੁਨੀਆਂ ਨੇ ਆਪਣੀ ਲਿਖਤ ਰਾਹੀਂ ਬਹੁਤ ਜਾਣਕਾਰੀ ਮਨੁੱਖਤਾ ਦੀ ਝੋਲੀ ਵਿਚ ਪਾਈ ਹੈ। ਅਵਤਾਰਾਂ ਨੇ ਵੀ ਭਰਪੂਰ ਯੋਗਦਾਨ ਦਿੱਤਾ ਹੈ। ਲੇਕਿਨ ਇਕ ਬੀਜ ਜੋ ਸਾਰੇ ਬੀਜਾਂ ਦਾ ਮੂਲ-ਬੀਜ ਸੀ, ਉਸ ਸਬੰਧੀ ਖ਼ਾਮੋਸ਼ ਰਹੇ ਯਾ ਮੱਧਮ ਆਵਾਜ਼ ਵਿਚ ਬੋਲੇ। ਉਹ ਮੂਲ-ਬੀਜ ਕਾਮ ਸੀ। ਰਿਸ਼ੀ ਵਾਤਸਾਇਨ ਨੇ ਕੋਈ ਤਿੰਨ ਹਜ਼ਾਰ ਸਾਲ ਪਹਿਲੇ ਕਾਮ ਦੇ ਵਿਸ਼ੇ ਦੀ ਜਾਣਕਾਰੀ ਦੇਣ ਦਾ ਉਪਰਾਲਾ ਕੀਤਾ ਸੀ।

ਅਹੰਕਾਰ, ਲੋਭ, ਮੋਹ, ਤੇ ਕ੍ਰੋਧ ਤੱਕ ਮਨੁੱਖ ਸ਼ਰੇਆਮ ਪ੍ਰਗਟ ਕਰਦਾ ਹੈ। ਕਾਮ-ਕ੍ਰਿਤ ਨੂੰ ਪਸ਼ੂ ਹੀ ਸ਼ਰੇਆਮ ਪ੍ਰਗਟ ਕਰਦੇ ਹਨ। ਮਨੁੱਖਤਾ ਨੇ ਆਪਣੇ ਆਦਿ ਕਾਲ ਤੋਂ ਹੀ ਇਸ ਨੂੰ ਪੜਦੇ ਵਿਚ ਰੱਖਿਆ ਹੈ। ਕ੍ਰਿਤ ਪੜਦੇ ਵਿਚ ਹੋਣ ਕਰਕੇ ਵਿਚਾਰ ਵੀ ਪੜਦੇ ਵਿਚ ਹੋ ਗਏ, ਇਸ ਲਈ ਵਿਚਾਰ-ਵਿਟਾਂਦਰੇ ਨੂੰ ਅਸਲੀਲ ਸਮਝਿਆ ਗਿਆ। ਕ੍ਰਿਤ ਪੜਦੇ ਵਿਚ ਜਾਇਜ਼ ਹੈ, ਕਿਉਂਕਿ ਮਨੁੱਖ ਮਨੁੱਖ ਹੈ, ਪਸ਼ੂ ਨਹੀਂ ਹੈ। ਪਰ ਵਿਚਾਰ ਨੂੰ ਪੜਦੇ ਵਿਚ ਰੱਖ ਕੇ ਮਨੁੱਖਤਾ ਗੁੰਮਰਾਹ ਹੋ ਗਈ। ਅੱਜ ਜਿਤਨਾ ਅਸ਼ਲੀਲ ਸਾਹਿਤ ਮਨੁੱਖਤਾ ਦੀ ਝੋਲੀ ਵਿਚ ਪਿਆ ਹੈ, ਇਹ ਪਹਿਲੇ ਨਹੀਂ ਸੀ। ਇਸ ਵਾਸਤੇ ਕਾਮ ਦੀ ਦੁਰਵਰਤੋਂ ਨੇ ਘਰ-ਬਾਰ, ਪਰਿਵਾਰ ਤੋੜ ਕੇ ਰੱਖ ਦਿੱਤੇ। ਦੁਰਾਚਾਰੀ ਤੇ ਗਨਕਾ ਹੋਣਾ ਕਾਬਲੇ-ਕਬੂਲ ਹੋ ਗਿਆ। ਕਾਮ ਮਨੁੱਖ ਨੂੰ ਬਲਾਤਕਾਰੀ ਤੇ ਇਸਤ੍ਰੀ ਨੂੰ ਗਨਕਾ ਨਾ ਬਣਾਵੇ, ਇਸ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਲੇਖਣੀ ਨੇ ਅਤੁੱਟ ਯੋਗਦਾਨ ਪਾਇਆ ਹੈ।

ਇਸਤ੍ਰੀ ਕਿਵੇਂ ਤੇ ਕਿਉਂ ਗਨਕਾ ਬਣਦੀ ਹੈ ? ਅਤੇ ਪੁਰਸ਼ ਵਿਭਚਾਰੀ ਤੇ ਬਲਾਤਕਾਰੀ ਕਿਉਂ ਤੇ ਕਿਵੇਂ ਬਣਦੇ ਹਨ ? ਇਸ ਦੀ ਬਾਰੀਕੀ 'ਤੇ ਵਿਸਥਾਰ ਸਹਿਤ ਵੀਚਾਰ ਦਸਮ ਗ੍ਰੰਥ ਵਿਚ ਮਿਲਦੀ ਹੈ, ਜਿਸ ਉੱਪਰ ਉਲਟੀ ਦ੍ਰਿਸ਼ਟੀ ਰੱਖਣ ਵਾਲਿਆਂ ਨੇ ਕਿੰਤੂ-ਪ੍ਰੰਤੂ ਕੀਤੇ ਹਨ। ਕਾਮ ਇਕ ਐਸਾ ਬੀਜ ਹੈ ਜਿਸ ਦਾ ਉਤੰਗ ਵੇਗ ਕਾਮ ਰਸ ਨੂੰ ਜਨਮ ਦੇਂਦਾ ਹੈ ਅਤੇ ਰਾਮ-ਰਸਕ ਦਾ ਕਾਮ ਨਿਵਾਣ ਵੱਲ ਚੱਲ ਕੇ ਇਕ ਸੁੰਦਰ ਸੁਸ਼ੀਲ ਧਾਰਮਿਕ ਸੰਤਾਨ ਨੂੰ ਜਨਮ ਦੇਂਦਾ ਹੈ।

(ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਕ੍ਰਿਤ ਪ੍ਰਮਾਣਿਕਤਾ ਦੇ ਵਿਚੋਂ ਧੰਨਵਾਦ ਸਹਿਤ ਲਏ ਵਿਚਾਰ)

ਸਤਿਕਾਰ ਯੋਗ ਪਿਆਰਾ ਸਿੰਘ ਪਦਮ ਜੀ ਨੇ "ਦਸਮ ਗ੍ਰੰਥ ਦਰਸ਼ਨ" ਪੁਸਤਕ ਦੇ ਪੰਨਾ ੧੨੩ 'ਤੇ "ਚਰਿਤਰੋ ਪਖਯਾਨ" ਦੇ ਸਬੰਧ ਵਿਚ ਜਿਸ ਤਰ੍ਹਾਂ ਲਿਖਿਆ ਹੈ, ਅਸੀਂ ਇਥੇ ਹੂ-ਬ-ਹੂ ਦੇ ਰਹਾਂ :—

ਪੁਰਾਣੇ ਭਾਰਤੀ ਧਰਮਾਂ ਵਿਚ ਵੀ ਪੰਜ ਗੱਲਾਂ—ਪਰਾਈ ਜਾਨ, ਪਰਾਇਆ ਮਾਲ, ਪਰ ਇਸਤਰੀ, ਝੂਠ ਤੇ ਮਦ ਆਦਿ ਤੋਂ ਵਰਜਿਆ ਗਿਆ ਹੈ। ਇਹ ਅਜੇਹੇ ਔਗੁਣ ਹਨ ਜਿਸ ਨਾਲ ਸਮਾਜਿਕ ਮਰਯਾਦਾ ਭੰਗ ਹੁੰਦੀ ਤੇ ਮਨੁੱਖੀ ਆਚਾਰ ਦਾਗ਼ੀ ਹੁੰਦਾ ਹੈ। ਜੇ ਜ਼ਰਾ ਹੋਰ ਗਹੁ ਨਾਲ ਦੇਖੀਏ, ਤਾਂ ਮੁਗ਼ਲ ਰਾਜ ਦੇ ਜਾਗੀਰਦਾਰੀ ਪ੍ਰਬੰਧ ਕਾਰਣ ਵੇਸ਼ਵਾ-ਪ੍ਰਣਾਲੀ ਆਮ ਸੀ। ਇਸ ਉੱਤੇ ਕਾਨੂੰਨੀ ਰੋਕ ਟੋਕ ਵੀ ਕੋਈ ਨਹੀਂ ਸੀ। ਇਸ ਕਰਕੇ ਗੁਰੂ ਸਾਹਿਬ ਚਾਹੁੰਦੇ ਸਨ ਕਿ ਗ੍ਰਹਿਸਤੀ ਸੰਤ ਸਿਪਾਹੀ ਸਿੱਖਾਂ ਨੂੰ ਦੁਰਾਚਾਰੀ ਔਰਤਾਂ ਦੇ ਫ਼ਰੇਬੀ ਜਾਲ ਤੋਂ ਬਚਾਇਆ ਜਾਵੇ। ਐਸਾ ਨਾ ਹੋਵੇ ਕਿ ਕਿਧਰੇ ਸਿੱਖ ਸੈਨਿਕ, ਚਰਿੱਤਰ ਜਾਲ ਵਿਚ ਫਸ ਕੇ ਪਤਿਤ ਹੋ ਜਾਣ। ਇਸ ਨਾਲ ਧਰਮ ਨੂੰ ਤਾਂ ਠੇਸ ਲਗੇਗੀ ਹੀ, ਨਾਲ ਆਜ਼ਾਦੀ ਦੀ ਲਹਿਰ ਨੂੰ ਵੀ ਧੱਕਾ ਲੱਗੇਗਾ। ਫਿਰ ਵੇਸ਼ਵਾ ਬਣਦੀਆਂ ਵੀ ਵਧੇਰੇ ਮੁਸਲਮਾਨ ਔਰਤਾਂ ਸਨ, ਇਸ ਕਰਕੇ 'ਮੁਸਲੀ ਯੁੱਧ' ਨੂੰ ਖ਼ਾਸ ਤੌਰ 'ਤੇ 'ਕੁਰਹਿਤ' ਕਰਾਰ ਦਿੱਤਾ ਗਿਆ ਤੇ ਪਰ-ਨਾਰੀ ਤੋਂ ਬਚਣ ਲਈ ਚਾਲਾਕ ਔਰਤਾਂ ਦੇ ਚਰਿੱਤਰ ਲਿਖ ਕੇ ਸਿੱਖਾਂ ਨੂੰ ਸਾਵਧਾਨ ਕੀਤਾ ਗਿਆ ਤਾਂ ਕਿ ਆਚਰਣਕ ਉੱਚਤਾ ਨੂੰ ਬਰਕਰਾਰ ਰਖਿਆ ਜਾ ਸਕੇ। "ਚਰਿਤਰ ਪਖ੍ਯਾਨ" ਇਸ ਕਿਸਮ ਦਾ ਲਿਟਰੇਚਰ ਹੈ ਜਿਸ ਵਿਚ ਮਨੁੱਖ ਨੂੰ ਬਾਰ ਬਾਰ ਅਜੇਹੇ ਫੰਦਿਆਂ ਤੋਂ ਬਚਣ ਦੀ ਤਾਕੀਦ ਕੀਤੀ ਗਈ ਹੈ। ਇਸ ਨੂੰ 'ਸੁਖਮਨੀ' ਯਾ 'ਗੀਤਾ' ਸਮਝ ਕੇ ਪੜ੍ਹਨਾ ਭੁੱਲ ਹੈ। ਇਹ ਜ਼ਖ਼ਮਾਂ ਦੀ ਮੱਲ੍ਹਮ ਹੈ, ਖਾਣ ਯੋਗ ਰਸਾਇਣ ਨਹੀਂ। ਸੋ ਜਿਸ ਨੁਕਤੇ ਨੂੰ ਲੈ ਕੇ ਇਹ ਕਹਾਣੀ-ਰਚਨਾ ਕੀਤੀ ਗਈ ਹੈ, ਉਸੇ ਨੂੰ ਮੁੱਖ ਰੱਖ ਕੇ ਇਸ ਦਾ ਪਾਠ ਵਿਚਾਰ ਤੇ ਅਧਿਐਨ ਹੋਣਾ ਯੋਗ ਹੈ। ਧੰਨਵਾਦ ਸਹਿਤ ਲਿਆ ਹੈ-ਲੇਖਕ।

"ਦੇਵੀ ਪੂਜਨ ਪੜਤਾਲ" ਪੁਸਤਕ ਦੇ ਲੇਖਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਇਸ ਪੁਸਤਕ ਦੇ ਪੰਨਾ ੩੮ ਤੇ ੩੯ ਉੱਤੇ ਦੇਵੀ ਪੂਜਨ ਖੰਡਨ ਦੇ ਸੰਬੰਧ ਵਿਚ ੨੬੬ਵੇਂ ਚਰਿੱਤਰ ਦੇ ਹਵਾਲੇ ਨਾਲ ਲਿਖਦੇ ਹਨ :-

*ਸੁਨਹੁ ਬਿੱਪ੍ਰ ਤੁਮ ਮੰਤ੍ਰ ਦੇਤਿ ਜਿਹ॥*
*ਲੂਟ ਲੇਤ ਤਿਹ ਘਰ ਬਿਧਿ ਜਿਹ ਕਿਹ॥*
*ਤਾਂ ਕਹਿ ਕਛੂ ਗਜਾਨ ਨਹਿ ਆਵੈ॥*
*ਮੂਰਖ ਅਪਨਾ ਮੂੰਡ ਮੰਡਾਵੈ॥੨੯॥*
*ਤਿਹ ਤੁਮ ਕਹਹੁ ਮੰਤ੍ਰ ਸਿਧਿ ਹ੍ਵੈ ਹੈ॥*
*ਮਹਾਂਦੇਵ ਤੇ ਕੌ ਬਰੁ ਦੈ ਹੈ॥*

ਜਬ ਤਾਂਤੇ ਨਹਿਂ ਹੋਤਮੰਤ੍ਰ ਸਿਧਿ॥
ਤਬ ਤੁਮ ਬਚਨ ਕਰਤ ਹੌ ਇਹ ਬਿਧਿ॥ ੩੦॥
ਕਛੁ ਕੁਕ੍ਰਿਯਾ ਤੁਮ ਤੇ ਭਯੋ॥
ਤਾਂਤੇ ਦਰਸ ਨ ਸਿਵਜੂ ਦਯੋ॥
ਅਬ ਤੌ ਪੁੰਨਯ ਦਾਨ ਦਿਜੁ ਕਰੁ ਰੇ॥
ਪੁਨ ਸਿਵ ਕੈ ਮੰਤ੍ਰਹ ਅਨੁਸਰੁ ਰੇ॥ ੩੧॥
ਉਲਟੋ ਡੰਡ ਤਿਸੀ ਤੇ ਲੇਹੀ॥
ਪੁਨ ਤਿਹ ਮੰਤ੍ਰ ਰੁੱਦ੍ਰ ਕੌ ਦੇਹੀ॥
ਭਾਂਤਿ ਭਾਂਤਿ ਤਾਂਕੌ ਭਟਕਾਵੈਂ॥
ਅੰਤ ਬਾਰ ਇਮ ਭਾਖਿ ਸੁਨਾਵੈਂ॥ ੩੨॥
ਤੌ ਤੇ ਕਛੁ ਅਛੱਰ ਰਹਿ ਗਯੋ॥
ਕੈ ਕਛੁ ਭੰਗ ਕ੍ਰਿਯਾ ਤੇ ਭਯੋ॥
ਤਾਂ ਤੇ ਤੁਹਿ ਬਰੁ ਰੁੱਦ੍ਰ ਨ ਦੀਨਾ॥
ਪੁਨਯ ਦਾਨ ਚਹੀਅਤ ਪੁਨਿ ਕੀਨਾ॥ ੩੩॥
ਇਹ ਬਿਧਿ ਮੰਤ੍ਰ ਸਿਖਾਵਤਿ ਤਾ ਕੌ॥
ਲੂਟਾ ਚਹਿਤ ਬਿੱਪ੍ਰ ਘਰ ਜਾ ਕੌ॥
ਜਬ ਵਹੁ ਦਰਬ ਰਹਿਤ ਹ੍ਵੈ ਜਾਈ॥
ਔਰ ਧਾਮ ਤਕ ਚਲਤ ਤਕਾਈ॥ ੩੪॥

ਦੋਹਰਾ॥

ਮੰਤ੍ਰ ਜੰਤ੍ਰ ਅਰ ਤੰਤ੍ਰ ਸਿਧ ਜੌ ਇਨ ਮਹਿ ਕਛੁ ਹੋਇ॥
ਹਜਰਤਿ ਹ੍ਵੈ ਅਪਾਹਿ ਰਹਹਿ ਮਾਂਗਤ ਫਿਰਤ ਨਾ ਕੋਇ॥ ੩੫॥'

ਇਸ ਵਿਚ ਹੁਣ ਦੇਵਤਾ ਸਿੱਧ ਕਰਨ ਦੇ ਦਾਅਵੇਦਾਰਾਂ ਦੀਆਂ ਚਲਾਕੀਆਂ ਦੱਸੀਆਂ ਗਈਆਂ ਤੇ ਅੰਤ ਵਿਚ ਗੱਜ ਵੱਜ ਕੇ ਕਹਿ ਦਿੱਤਾ ਹੈ ਕਿ ਜੰਤ੍ਰਾਂ ਮੰਤ੍ਰਾਂ ਵਿਚ ਐਸੀਆਂ ਸਿੱਧੀਆਂ ਏਹ ਲੋਕ ਰੱਖਦੇ ਹਨ ਤਾਂ ਦਰ-ਦਰ ਮੰਗਦੇ ਕਿਉਂ ਫਿਰਦੇ ਹਨ, ਹਜ਼ਰਤ ਬਣ ਕੇ ਕਿਉਂ ਨਹੀਂ ਬੈਠ ਜਾਂਦੇ। ਫਿਰ ਇਸੇ ਚਰਿੱਤ੍ਰ ਵਿਚ ਪ੍ਰਯੋਗਤਾ ਆਦਿ ਦਾ ਆਪ ਖੰਡਨ ਕੀਤਾ ਹੈ :-

ਧਨੀ ਪੁਰਖ ਕਹੁ ਲਖਿ ਦਿਜ ਦੋਖ ਲਗਾਵਹੀ॥

*ਹੋਮ ਜਗਜ ਤਾਂਤੇ ਬਹੁ ਭਾਂਤ ਕਰਾਵਹੀ॥*
*ਧਨਿਯਹਿ ਕਰਿ ਨਿਰਧਨੀ ਜਾਤ ਧਨ ਖਾਇ ਕੈ॥*
*ਹੋ ਬਹੁਰ ਨ ਤਾਂ ਕੋ ਬਦਨ ਦਿਖਾਵਤ ਆਇਕੈ॥ ੭੬॥*

ਚੌਪਈ॥

*ਕਾਹੂ ਲੈ ਤੀਰਥਨ ਸਿਧਾਵੈਂ॥*
*ਕਾਹੂ ਅਫਲ ਪ੍ਰਯੋਗ ਬਤਾਵੈਂ॥*
*ਕਾਕਨ ਜਯੋਂ ਮਿੰਡਰਾਤ ਧਨੂ ਪਰ॥*
*ਜਯੋਂ ਕਿਲਕਿਲਾ ਮਛਰੀਐ ਦ੍ਵ ਪਰ॥ ੭੭॥'*

ਇਸੇ ਹੀ ਪੁਸਤਕ ਦੇ ਪੰਨਾ 88 ਉੱਪਰ ਭਾਈ ਵੀਰ ਸਿੰਘ ਜੀ ਲਿਖਦੇ ਹਨ :-

ਦੇਖੋ ਜੇ ਸੰਮਤ 1745 ਵਿਚ ਕ੍ਰਿਸ਼ਨਾਵਤਾਰ ਰਚਿਆ ਤਾਂ ਉਸ ਵਿਚ ਆਪ ਨੇ ਇਹੋ ਹੀ ਆਖਿਆ ਹੈ :-

*ਮੈ ਨ ਗਨੇਸਹਿ ਪ੍ਰਿਥਮ ਮਨਾਊਂ॥*
*ਕਿਸਨ ਬਿਸਨ ਕਬਹੂੰ ਨਹ ਧਿਆਊਂ॥*
*ਕਾਨ ਸੁਨੇ ਪਹਿਚਾਨ ਨ ਤਿਨਸੋ॥*
*ਲਿਵ ਲਾਗੀ ਮੋਰੀ ਪਗ ਇਨਸੋ॥ ੪੩੩॥*

ਤੇ ਅੰਤ ਵਿਚ ਲਿਖਿਆ ਹੈ :-

*ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ॥*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥*

ਇਸੀ ਤਰ੍ਹਾਂ ੧੭੫੩ ਵਿਚ ਮੁੱਕੇ ਚਰਿੱਤ੍ਰਾਂ ਦੇ ਅੰਤ ਪਰ ਚੌਪਈ ਲਿਖ ਕੇ ਆਪਣੇ ਪੂਜਜ ਇਸ਼ਟ ਤੇ ਜੁੱਧ ਦੇ ਦੇਵਤਾ ਅਕਾਲ ਪੁਰਖ ਦਾ ਪਤਾ ਦੇ ਕੇ ਆਪਣੀ ਅਲੱਗਤਾ ਤੇ ਇਕ ਅਕਾਲ ਉਪਾਸਨਾ ਦੀ ਉੱਚਤਾ ਦਰਸਾਈ ਹੈ।

(ਦੇਵੀ ਪੂਜਨ ਪੜਤਾਲ ਪੰਨਾ ੪੪)

☆☆☆

# ਚਰਿਤ੍ਰਾਂ ਦੀ ਆਰੰਭਤਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

***ਸ੍ਰੀ ਭਗਉਤੀ ਜੀ ਸਹਾਇ॥***

***ਅਥ ਪਖਯਾਨ ਚਰਿਤ੍ਰ ਲਿਖਯਤੇ***

ਪਾਤਸ਼ਾਹੀ ੧੦ ॥

(ਸ੍ਰੀ ਦਸਮ ਗ੍ਰੰਥ ਅੰਗ ੮੦੯)

"ਚਰਿਤ੍ਰੋ ਪਖਯਾਨ" ਦੇ ਆਦਿ ਵਿਚ ਉਪਰੋਕਤ ਮੰਗਲ ਕਰਕੇ ਇਸਤ੍ਰੀਆਂ ਅਤੇ ਪੁਰਸ਼ਾਂ ਦੇ ਚਰਿਤ੍ਰਾਂ ਸਬੰਧੀ ਰੋਚਕ ਕਥਾਵਾਂ ਪ੍ਰਾਰੰਭ ਕਰਦਿਆਂ "ਚੰਡੀ ਚਰਿਤਰ" ਪਹਿਲੇ ਅਧਿਆਇ ਅੰਦਰ ਨਿਰੂਪਣ ਕੀਤਾ ਹੈ। ਇਸ ਅਧਿਆਇ ਦੇ ੪੮ ਬੰਦ ਹਨ, ਇਸ ਵਿਚ ਬੀਰ ਰਸ ਭਰਪੂਰ ਸੁੰਭ ਨਿਸੁੰਭ ਆਦਿ ਦੈਂਤਾਂ ਨਾਲ ਜੰਗ ਦੀ ਕਥਾ ਹੈ।

***ਸੁੰਭ ਨਿਸੁੰਭ ਤੇ ਆਦਿਕ ਸੂਰ ਸਭੇ ਉਮਡੇ ਕਰਿ ਕੋਪ ਅਖੰਡਾ॥***
***ਕੌਚ ਕ੍ਰਿਪਾਨ ਕਮਾਨਨ ਬਾਨ ਕਸੇ ਕਰ ਧੋਪ ਫਰੀ ਅਰੁ ਖੰਡਾ॥***

ਪਰ ਇਸ ਅਧਿਆਇ ਦੇ ਪਹਿਲੇ ਚਰਿੱਤ੍ਰ, ਚੰਡੀ ਚਰਿਤ੍ਰ ਵਿਚ ਚੰਡੀ ਚਰਿਤ੍ਰ ਦੀ ਸ਼ੁਰੂਆਤ ਇਸ ਤਰ੍ਹਾਂ ਕੀਤੀ ਹੈ :-

ਭੁਜੰਗ ਛੰਦ ॥ ਤ੍ਵੈਪ੍ਰਸਾਦਿ ॥

***ਤੁਹੀ ਖੜਗਧਾਰਾ ਤੁਹੀ ਬਾਢਵਾਰੀ॥***
***ਤੁਹੀ ਤੀਰ ਤਰਵਾਰ ਕਾਤੀ ਕਟਾਰੀ॥***
***ਹਲੱਬੀ ਜੁਨੱਬੀ ਮਗਰਬੀ ਤੁਹੀ ਹੈ॥***
***ਨਿਹਾਰੋ ਜਹਾਂ ਆਪੁ ਠਾਢੀ ਵਹੀ ਹੈ॥੧॥***

(ਦਸਮ ਗ੍ਰੰਥ, ਅੰਗ ੮੦੯)

ਇਹ ਉਪਰੋਕਤ ਛੰਦ ਮਹਾਰਾਜਾ ਨਾਭਾ ਦੇ ਤੋਸ਼ੇਖ਼ਾਨੇ ਵਿਚ ਇਕ ਖ਼ੰਜਰ ਉੱਪਰ ਲਿਖਿਆ ਹੈ ਤੇ ਨਾਲ ਸੰਮਤ ੧੭੪੧ ਬਿ. ਇਉਂ ਦਿੱਤਾ ਹੈ :-

***ਸੰਮਤ ੧੭੪੧ ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ।***

ਜ਼ਾਹਰ ਹੈ ਕਿ ਇਹ ਛੰਦ ਗੁਰੂ ਜੀ ਨੇ ੨੩-੨੪ ਸਾਲ ਦੀ ਉਮਰ ਵਿਚ ਉਚਾਰਿਆ ਸੀ।

***ਮੂਕ ਉਚਰੈ ਸਾਸਤ੍ਰ ਖਟ, ਪਿੰਗ ਗਿਰਨ ਚੜਿ ਜਾਇ॥***
***ਅੰਧ ਲਖੈ ਬਧਰੋ ਸੁਨੈ, ਜੌ ਤੁਮ ਕਰੌ ਸਹਾਇ॥੪੩॥***

(ਦਸਮ ਗ੍ਰੰਥ, ਅੰਗ ੮੧੩)

## ਸਵੈਯਾ॥

***ਮੇਰ ਕਿਯੋ ਤ੍ਰਿਣ ਤੇ ਮੁਹਿ, ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ॥***
***ਭੂਲ ਛਿਮੋ ਹਮਰੀ ਪ੍ਰਭੁ, ਆਪੁਨ ਭੂਲਨਹਾਰ ਕਹੂੰ ਕੋਊ ਮੋਸੋ॥***
***ਸੇਵ ਕਰੀ ਤੁਮਰੀ ਤਿਨ ਕੇ ਛਿਨ ਮੈ ਧਨ ਲਾਗਤ ਧਾਮ ਭਰੋ ਸੋ॥***
***ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ॥੪੭॥***

(ਦਸਮ ਗ੍ਰੰਥ, ਅੰਗ ੮੧੩)

***ਪਹਿਲਾ ਚਰਿਤ੍ਰ ਸਮਾਪਤ॥ ੪੮॥ ੧॥***

ਦੂਜੇ ਚਰਿਤ੍ਰ ਵਿਚ ਚਿਤ੍ਰ ਸਿੰਘ ਰਾਜਾ ਤੇ ਰਾਣੀ ਚਿਤ੍ਰਮਤੀ ਦਾ ਪ੍ਰਸੰਗ ਹੈ। ਚਿਤ੍ਰਮਤੀ ਰਾਣੀ ਰਾਜੇ ਦੇ ਪਹਿਲੇ ਵਿਆਹ ਦੇ ਪੁੱਤਰ ਹਨਵੰਤ ਸਿੰਘ 'ਤੇ ਮੋਹਤ ਹੋ ਜਾਂਦੀ ਹੈ। ਹਨਵੰਤ ਸਿੰਘ ਚਿਤ੍ਰਮਤੀ ਮਤਰੇਈ ਮਾਂ ਦੇ ਆਖੇ ਨਹੀਂ ਲੱਗਦਾ। ਉਹ ਆਪਣੇ ਧਰਮ ਵਿਚ ਪੂਰਾ ਰਹਿੰਦਾ ਹੈ। ਮਤਰੇਈ ਮਾਂ ਚਿਤ੍ਰਮਤੀ ਆਪਣੇ ਕੱਪੜੇ ਪਾੜ ਕੇ ਹਨਵੰਤ ਸਿੰਘ ਪੁੱਤਰ 'ਤੇ ਕੱਪੜੇ ਪਾੜਨ ਦਾ ਦੋਸ਼ ਲਾ ਕੇ ਅਤੇ ਰਾਜਾ ਚਿਤ੍ਰ ਸਿੰਘ ਨੂੰ ਭੜਕਾ ਕੇ ਪੁੱਤਰ ਨੂੰ ਮਾਰਨ ਲਈ ਤਿਆਰ ਕਰ ਲੈਂਦੀ ਹੈ। ਰਾਜੇ ਦਾ ਸੂਝਵਾਨ ਵਜ਼ੀਰ ਰਾਜੇ ਨੂੰ ਸਮਝਾਉਂਦਾ ਹੈ ਕਿ ਇਸਤ੍ਰੀ ਦੇ ਚਰਿਤ੍ਰ ਵਿਚ ਨਾ ਆਉ।

***ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ॥***
***ਰਾਜਾ ਕੌ ਰੋਖਿਤ ਕਿਯੋ ਤਨ ਕੋ ਚਿਹਨ ਦਿਖਾਇ॥੨੯॥***
***ਬਚਨ ਸੁਨਤ ਕ੍ਰੌਧਿਤ ਨ੍ਰਿਪ ਭਯੋ॥***
***ਮਾਰਨ ਹੇਤ ਸੁਤਹਿ ਲੈ ਗਯੋ॥***
***ਮੰਤ੍ਰਿਨ ਆਨ ਰਾਵ ਸਮੁਝਾਯੋ॥***
***ਤ੍ਰਿਯਾ ਚਰਿੱਤ੍ਰ ਨ ਕਿਨਹੂੰ ਪਾਯੋ॥ ੩੦॥***

(ਦਸਮ ਗ੍ਰੰਥ ੮੧੫)

ਇਸ ਚਰਿਤ੍ਰ ਵਿਚ ਰਾਜੇ ਦੇ ਵਜ਼ੀਰ ਨੇ ਰਾਜੇ ਚਿਤ੍ਰ ਸਿੰਘ ਨੂੰ ਚਿਤ੍ਰਮਤੀ ਰਾਣੀ ਦੇ

ਚਰਿਤ੍ਰ ਤੋਂ ਸੁਚੇਤ ਕਰਕੇ ਰਾਜੇ ਦੇ ਪੁੱਤਰ ਹਨਵੰਤ ਸਿੰਘ ਨੂੰ ਮਾਰਨ ਤੋਂ ਬਚਾਇਆ ਹੈ।

***ਬੰਦਿ ਸਾਲ ਕੌ ਭੂਪ ਤਬ ਨਿਜੁ ਸੁਤ ਦਿਯੋ ਪਠਾਇ॥***
***ਭੋਰ ਹੋਤ ਅਪਨੇ ਨਿਕਟਿ ਬਹੁਰੋ ਲਿਯੋ ਬੁਲਾਇ॥੧॥***

(ਦਸਮ ਗ੍ਰੰਥ, ਅੰਗ ੮੧੫)

ਦੂਜੇ ਚਰਿਤ੍ਰ ਵਿਚ ਆਏ ਪ੍ਰਸੰਗ ਅਨੁਸਾਰ ਰਾਜੇ ਚਿਤ੍ਰ ਸਿੰਘ ਨੇ ਚਿਤ੍ਰਮਤੀ ਰਾਣੀ ਦੇ ਕਹਿਣ ਤੋਂ ਪੁੱਤਰ ਨੂੰ ਮਾਰਨ ਵਾਸਤੇ ਕੈਦ ਵਿਚ ਪਾ ਦਿੱਤਾ ਸੀ, ਪਰ ਮੰਤਰੀ ਭਾਵ ਵਜ਼ੀਰ ਦੇ ਸਮਝਾਵਣ ਤੋਂ ਰਾਜੇ ਨੇ ਸਵੇਰ ਹੁੰਦਿਆਂ ਹੀ ਪੁੱਤਰ ਹਨਵੰਤ ਸਿੰਘ ਨੂੰ ਕੈਦਖ਼ਾਨੇ ਵਿਚੋਂ ਕੱਢ ਕੇ ਆਪਣੇ ਪਾਸ ਬੁਲਾ ਲਿਆ।

ਨੋਟ :- ਇਸ ਉਪਰੰਤ ਰਾਜੇ ਚਿਤ੍ਰ ਸਿੰਘ ਦਾ ਵਜ਼ੀਰ ਵੱਖ-ਵੱਖ ਇਸਤ੍ਰੀਆਂ ਦੇ ਚਰਿੱਤ੍ਰਾਂ ਦੀਆਂ ਕਹਾਣੀਆਂ ਰਾਜੇ ਨੂੰ ਸੁਣਾਉਣ ਲੱਗਿਆ ਹੈ ਕਿ ਜੋ ਆਚਰਣਹੀਨ ਇਸਤ੍ਰੀਆਂ ਹੁੰਦੀਆਂ ਹਨ ਉਹ ਕਿਸ ਤਰ੍ਹਾਂ ਮਨੁੱਖਾਂ ਨੂੰ ਭਰਮਾ ਲੈਂਦੀਆਂ ਹਨ। ਅਗਲੇ ਚਰਿਤ੍ਰਾਂ ਦੀ ਇਸ ਤਰ੍ਹਾਂ ਲੜੀ ਸ਼ੁਰੂ ਹੁੰਦੀ ਹੈ, ਕਿਉਂਕਿ ਹਰ ਇਕ ਚਰਿਤ੍ਰ ਦੇ ਅਖ਼ੀਰ ਵਿਚ ਸਮਾਪਤੀ ਸਮੇਂ ਲਿਖਿਆ ਆਇਆ ਹੈ। ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਜਿਸ ਦਾ ਭਾਵ ਸਪੱਸ਼ਟ ਹੈ ਕਿ ਮੰਤਰੀ ਤੇ ਰਾਜੇ ਦਾ ਸੰਬਾਦ ਭਾਵ ਵਜ਼ੀਰ ਅੱਗੇ ਰਾਜੇ ਨੂੰ ਤ੍ਰਿਯਾ ਚਰਿਤ੍ਰ ਸੁਣਾ ਰਿਹਾ ਹੈ।

ਤੀਜੇ ਚਰਿਤ੍ਰ-ਅੰਦਰ ਦੋ ਬਿਭਚਾਰੀ ਮਨੁੱਖ ਤੇ ਇਕ ਕੁਲੱਖਣੀ ਇਸਤ੍ਰੀ ਦੀ ਕਹਾਣੀ ਹੈ। ਖੋਟੀ ਇਸਤ੍ਰੀ ਦੇ ਚਰਿਤ੍ਰ ਖੇਡ ਕੇ ਬੁੱਢੇ ਦੋਸਤ ਨੂੰ ਖ਼ੁਸ਼ ਕਰਨ ਤੇ ਛਲਨ ਦਾ ਭਾਵ ਇਸ ਕਹਾਣੀ ਅੰਦਰ ਹੈ :—

***ਫੂਲਿ ਗਯੋ ਪਸੁ ਬਾਤ ਸੁਨਿ, ਨਿਜ ਸੁਭ ਮਾਨੈ ਅੰਗ॥***

(ਦਸਮ ਗ੍ਰੰਥ, ਅੰਗ ੮੧੬)

ਚੌਥੇ ਚਰਿਤ੍ਰ ਅੰਦਰ ਇਕ ਗ਼ਰੀਬ ਮਹਾਂ ਨੰਦ ਨਾਮ ਦੇ ਮਨੁੱਖ ਨੂੰ ਉਸ ਦੀ ਘਰਵਾਲੀ ਜਿਸ ਦਾ ਨਾਮ ਵੀ ਘੁਰਕੀ ਸੀ, ਜੋ ਆਪਣੇ ਪਤੀ ਨੂੰ ਹਮੇਸ਼ਾ ਘੂਰਦੀ ਰਹਿੰਦੀ ਸੀ :-

***ਮਹਾਂਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੌ ਨਾਮ॥***
***ਕੋਪ ਸਮੈ ਨਿਜੁ ਨਾਹ ਕੌ ਘੁਰਕਤ ਆਠੌ ਜਾਮ॥੩॥***

(ਦਸਮ ਗ੍ਰੰਥ, ਅੰਗ ੮੧੬)

ਇਸ ਇਸਤ੍ਰੀ ਦਾ ਗੁਰਬਾਣੀ ਦੇ ਇਸ ਕਥਨ ਅਨੁਸਾਰ-

***"ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰ॥***

(ਅੰਗ ੮੯)

ਪਰਾਏ ਪੁਰਖ ਨਾਲ ਪ੍ਰੇਮ ਸੀ, ਇਸ ਦਾ ਘਰਵਾਲਾ ਇਕ ਅੱਖ ਤੋਂ ਕਾਣਾ ਸੀ। ਇਸ ਘੁਰਕੀ ਨੇ ਇਕ ਵਾਰ ਐਸਾ ਚਰਿਤ੍ਰ ਖੇਡਿਆ, ਜਿਸ ਦੀ ਇਸ ਦੇ ਘਰਵਾਲੇ ਨੂੰ ਸਮਝ ਨਹੀਂ ਪਈ।

ਜਿਸ ਚਰਿਤ੍ਰ ਨਾਲ ਘੁਰਕੀ ਦੇ ਘਰਵਾਲਾ ਮਹਾਨੰਦ ਛਲਿਆ ਗਿਆ, ਉਸ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ :-

***ਇਹ ਛਲ ਸੌਂ ਛਲਕੈ ਜੜਹਿ, ਯਾਰ ਬਿਦਾ ਕਰਿ ਦੀਨ॥***

(ਦਸਮ ਗ੍ਰੰਥ, ਅੰਗ ੮੧੭)

ਪੰਜਵੇਂ ਚਰਿਤ੍ਰ ਅੰਦਰ ਇਕ ਜੋਗੀ ਜੰਗਲ ਵਿਚ ਦਰਖ਼ੱਤਾਂ ਅੰਦਰ ਕੁਟੀਆ ਬਣਾ ਕੇ ਰਹਿੰਦਾ ਸੀ। ਇਹ ਜੋਗੀ ਮੰਦ ਕਰਮੀ ਬਿਭਚਾਰੀ ਸੀ। ਗੁਰਬਾਣੀ ਦੇ ਇਸ ਕਥਨ ਅਨੁਸਾਰ "ਮਾਈ ਮਾਗਤ ਤ੍ਰਿਆ ਲੁਭਾਵਹਿ॥" ਇਕ ਸ਼ਾਹੂਕਾਰ ਦੀ ਲੜਕੀ ਨੂੰ ਆਪਣੇ ਜਾਲ ਵਿਚ ਫਸਾ ਕੇ ਆਪਣੀ ਕੁਟੀਆ ਵਿਚ ਲੈ ਗਿਆ ਸੀ।

***ਇਕ ਜੋਗੀ ਬਨ ਮੈ ਹੁਤੋ ਦ੍ਰੁਮ ਮੈ ਕੁਟੀ ਬਨਾਇ॥***
***ਏਕ ਸ਼ਾਹ ਕੀ ਸੁਤਾ ਕੌ ਲੈ ਗਯੋ ਮੰਤ੍ਰ ਚਲਾਇ॥੩॥***

(ਦਸਮ ਗ੍ਰੰਥ, ਅੰਗ ੮੧੭)

ਇਕ ਰਾਜੇ ਦਾ ਲੜਕਾ ਚਤਰ ਸਿੰਘ ਸੀ, ਉਸ ਨੂੰ ਪਤਾ ਲੱਗ ਗਿਆ ਕਿ ਇਹ ਜੋਗੀ ਸ਼ਾਹੂਕਾਰ ਦੀ ਲੜਕੀ, ਜਿਸ ਦਾ ਨਾਮ ਸਹਿਜ ਕਲਾ ਹੈ, ਉਸ ਨੂੰ ਚੁਰਾ ਕੇ ਲੈ ਗਿਆ ਹੈ। ਚਤਰ ਸਿੰਘ ਸਹਿਜ ਕਲਾ ਨੂੰ ਜੋਗੀ ਦੇ ਜਾਲ ਵਿਚੋਂ ਛੁਡਾ ਕੇ ਆਪਣੇ ਘਰ ਵਸਾ ਲੈਂਦਾ ਹੈ। ਇਸ ਚਰਿਤ੍ਰ ਵਿਚ ਜੋਗੀ ਤੇ ਸਹਿਜ ਕਲਾ ਅਤੇ ਚਤਰ ਸਿੰਘ ਦੀ ਕਹਾਣੀ ਹੈ। ਚਰਿਤ੍ਰ ਵਿਚ ਵਿਖਾਵੇ ਦੇ ਭੇਖਧਾਰੀ ਜੋਗੀਆਂ ਤੋਂ ਸੁਚੇਤ ਕੀਤਾ ਹੈ।

ਛੇਵੇਂ ਚਰਿਤ੍ਰ ਵਿਚ ਇਕ ਜੱਟ ਦੀ ਬਦਚਲਨ ਔਰਤ ਅਤੇ ਮੰਦ ਕਰਮੀ ਰਾਜੇ ਦੀ ਕਹਾਣੀ ਹੈ।

***ਏਕ ਬਧੂ ਥੀ ਜਾਟ ਕੀ ਦੂਜੈ ਬਰੀ ਗਵਾਰ॥***

(ਦਸਮ ਗ੍ਰੰਥ, ਅੰਗ ੮੧੮)

ਜੱਟ ਦੀ ਇਸਤਰੀ ਦਾ ਨਾਮ ਸੀ ਮਾਲਮਤੀ, ਰਾਜੇ ਦਾ ਨਾਮ ਸੀ ਮਧੁਕਰ ਸ਼ਾਹ।

***ਮਧੁਕਰ ਸ਼ਾਹ ਸੁ ਬੀਰ ਜਗਤ ਮੈਂ ਜਨਿਯੈ॥***

(ਦਸਮ ਗ੍ਰੰਥ, ਅੰਗ ੮੧੮)

ਮਾਲਮਤੀ ਨੇ ਆਪਣੇ ਘਰ ਰਾਜੇ ਨੂੰ ਸੱਦਿਆ। ਜਦ ਇਸ ਦਾ ਘਰਵਾਲਾ ਆ ਗਿਆ ਤਾਂ ਮਾਲਮਤੀ ਨੇ ਰਾਜੇ ਨੂੰ ਕੋਠਰੀ ਵਿਚ ਬੰਦ ਕਰਕੇ ਆਪਣੇ ਘਰਵਾਲੇ ਨੂੰ ਕਿਹਾ ਕਿ ਮੈਨੂੰ

ਸੁਪਨਾ ਆਇਆ ਹੈ ਕਿ ਤੈਨੂੰ ਕਾਲੇ ਸਰਪ ਨੇ ਡੰਗ ਮਾਰ ਦਿੱਤਾ ਹੈ, ਤੇਰੇ ਬਚਾਅ ਲਈ ਮੈਂ ਜਾਪ ਕਰਕੇ ਇਕ ਰਾਜੇ ਜੈਸਾ ਪੁਰਖ ਪ੍ਰਗਟ ਕਰਾਂਗੀ। ਉਹ ਤੇਰੇ ਸਿਰ 'ਤੇ ਪੈਰ ਰੱਖ ਕੇ ਚਲਿਆ ਜਾਵੇਗਾ ਤਾਂ ਤੇਰਾ ਬਚਾਅ ਹੋਵੇਗਾ। ਇਸ ਤਰ੍ਹਾਂ ਚਰਿਤ੍ਰ ਕਰਕੇ ਮਾਲਮਤੀ ਨੇ ਆਪਣੇ ਘਰਵਾਲੇ ਨੂੰ ਛਲਿਆ ਸੀ ਤੇ ਰਾਜੇ ਨੂੰ ਘਰੋਂ ਭੇਜ ਦਿੱਤਾ ਸੀ।

***ਸੁਨਤ ਬਚਨ ਰਾਜਾ ਉਠਯੋ ਤਾਕੇ ਸਿਰ ਪਗ ਠਾਨਿ॥***
***ਗਯੋ ਪ੍ਰਸੰਨਯ ਮੂਰਖ ਭਯੋ ਤ੍ਰਿਯਾ ਪਤਿਬ੍ਰਤ ਜਾਨਿ॥ ੧੩॥***

(ਦਸਮ ਗ੍ਰੰਥ, ਅੰਗ ੮੧੯)

ਸੱਤਵੇਂ ਚਰਿਤ੍ਰ ਅੰਦਰ ਸ਼ਾਹਜਹਾਨਾ ਬਾਦ ਸ਼ਹਿਰ ਦੇ ਰਹਿਣ ਵਾਲੀ ਇਕ ਮੁਸਲਮਾਨ ਦੀ ਇਸਤ੍ਰੀ ਜਿਸ ਦਾ ਨਾਮ ਸੀ ਜੈਨਾਬਾਦੀ। ਇਹ "ਪਰ ਪੁਰਖੈ ਨਾਲ ਪਿਆਰ" ਵਿਭਚਾਰਨ ਸੀ। ਇਸ ਦੇ ਦੋ ਮਿੱਤਰ ਇਕ ਜ਼ਾਹਿਦ ਖ਼ਾਂ ਤੇ ਦੂਜਾ ਬੇਗ ਯੂਸਫ ਖ਼ਾਂ ਸੀ। ਜ਼ਾਹਿਦ ਖ਼ਾਂ ਪਹਿਲਾਂ ਇਸ ਦੇ ਪਾਸ ਸੀ। ਬੇਗ ਯੂਸਫ ਖ਼ਾਂ ਵੀ ਆ ਗਿਆ ਤਾਂ ਜੈਨਾਬਾਦੀ ਔਰਤ ਨੇ ਪਹਿਲੇ ਮਿੱਤਰ ਜ਼ਾਹਿਦ ਖ਼ਾਂ ਨਾਲ ਛਲ ਕੀਤਾ। ਉਸ ਨੂੰ ਕਿਹਾ ਕਿ ਤੇਰੇ ਇਲਾਜ ਵਾਸਤੇ ਇਹ ਵੈਦ ਸੱਦਿਆ ਹੈ।

***ਜਾਹਿਦ ਖਾਂ ਆਗੇ ਹੁਤੋ ਬੇਗ ਯੂਸਫ ਗਯੋ ਆਇ॥***
***ਭਰਭਰਾਇ ਉਠ ਠਾਂਢ ਭੀ ਤਾਂਹਿ ਬੈਦ ਠਹਰਾਇ॥ ੪॥***

(ਦਸਮ ਗ੍ਰੰਥ, ਅੰਗ ੮੧੯)

***ਦੌਰੈ ਆਵਤ ਹੌਕਨੀ ਸੋਏ ਊਰਧ ਸ੍ਵਾਸ॥***
***ਬਹੁ ਠਾਢੇ ਜਾਨੂੰ ਦੁਖੈਂ ਯਹੈ ਤ੍ਰਿਦੋਖ ਪ੍ਰਕਾਸ॥ ੬॥***

(ਦਸਮ ਗ੍ਰੰਥ, ਅੰਗ ੮੧੯)

ਇਸ ਚਰਿਤ੍ਰ ਵਿਚ ਇਹ ਤਿੰਨਾਂ ਦੀ ਕਹਾਣੀ ਹੈ। ਇਸਤ੍ਰੀ ਨੇ ਬੇਗ ਯੂਸਫ ਖ਼ਾਂ ਨੂੰ ਵੈਦ ਬਣਾ ਕੇ ਪਹਿਲੇ ਮਿੱਤਰ ਨੂੰ ਛਲਿਆ ਹੈ, ਭਾਵ ਬੁੱਧੂ ਬਣਾਇਆ ਹੈ।

***ਤਾਕੌ ਕਹਯੋ ਸੱਤ ਕਰ ਮਾਨਯੋ॥***
***ਭੇਦ ਅਭੇਦ ਜੜ ਕਛੂ ਨ ਜਾਨਯੋ॥***

(ਦਸਮ ਗ੍ਰੰਥ, ਅੰਗ ੮੨੦)

ਅੱਠਵੇਂ ਚਰਿਤ੍ਰ ਅੰਦਰ ਅਕਬਰਾਬਾਦ ਸ਼ਹਿਰ ਦੇ ਰਹਿਣ ਵਾਲੀ ਕੁੰਵਰ ਅਨੁਰਾਗ ਮਤੀ ਨਾਮ ਦੀ ਔਰਤ ਸੀ। ਇਹ ਮੰਤਰ ਜੰਤ੍ਰ ਤੰਤ੍ਰ ਕਰਨ ਵਿਚ ਮਾਹਿਰ ਸੀ ਅਤੇ ਚਾਲ ਚਲਨ ਦੀ ਮਾੜੀ ਸੀ। ਜਿਸ ਤਰ੍ਹਾਂ ਨਾਨਕ ਪ੍ਰਕਾਸ਼ ਵਿਚ ਜ਼ਿਕਰ ਆਉਂਦਾ ਹੈ ਢਾਕੇ ਬੰਗਾਲ ਦੀਆਂ ਇਸਤ੍ਰੀਆਂ ਦਾ ਜਿਨ੍ਹਾਂ ਨੇ ਭਾਈ ਮਰਦਾਨੇ ਨੂੰ ਮੀਢਾ ਬਣਾਇਆ ਸੀ। ਉਹ ਵੀ ਮੰਤਰਾਂ ਯੰਤਰਾਂ ਦੇ ਕਰਨ ਵਿਚ ਮਾਹਿਰ ਸਨ। ਨਾਨਕ ਪ੍ਰਕਾਸ਼ ਅਨੁਸਾਰ ਆਚਰਣ ਤੋਂ ਵੀ ਗਿਰੀਆਂ ਸਨ।



Das
(5

***'ਮੰਤ੍ਰ ਜੰਤ੍ਰ ਆਰੁ ਤੰਤ੍ਰ ਸਭ ਤਿਨ ਮੈ ਅਧਿਕ ਪ੍ਰਬੀਨ॥ ੧॥***

(ਦਸਮ ਗ੍ਰੰਥ ਅੰਗ ੮੨੦)

ਇਸ ਮੰਦ ਕਰਮੀ ਔਰਤ ਨੇ ਆਪਣੇ ਚਾਰ ਮਿੱਤਰਾਂ ਨੂੰ ਅਤੇ ਘਰ ਨੂੰ ਅੱਗ ਲਾ ਕੇ ਸਭ ਕੁਝ ਮਿੱਤਰਾਂ ਦੇ ਸਮੇਤ ਸਾੜ ਦਿੱਤਾ ਸੀ।

***ਘੇਰਿ ਪਯਾਦਨ ਜਬ ਲਈ, ਰਹਯੋ ਨ ਕਛੂ ਉਪਾਇ॥***
***ਨਿਕਸਿ ਆਪੁ ਠਾਢੀ ਭਈ ਗ੍ਰਿਹ ਕੌ ਆਗਿ ਲਗਾਇ॥ ੯॥***
***ਦੁਹੂੰ ਹਾਥ ਪੀਟਤ ਭਈ ਜਰਯੋ ਜਰਯੋ ਗ੍ਰਿਹ ਭਾਖਿ॥***
***ਵੈ ਚਾਰੌ ਤਾ ਮੈਂ ਜਰੇ ਕਿਨਹੂੰ ਨ ਹੇਰੀ ਰਾਖ॥ ੧੦॥***

(ਦਸਮ ਗ੍ਰੰਥ, ਅੰਗ ੮੨੧)

ਵੇਸ਼ਵਾ ਗਾਮੀ ਚਾਰੇ ਇਸ ਦੇ ਮਿੱਤ੍ਰ ਸੜ ਕੇ ਭਸਮ ਹੋ ਗਏ। ਘਰ ਵੀ ਇਸ ਔਰਤ ਦਾ ਸੜ ਗਿਆ ਸੀ। ਮਾੜੇ ਕਰਮਾਂ ਦਾ ਨਤੀਜਾ ਵੀ ਮਾੜਾ ਹੀ ਨਿਕਲਦਾ ਹੈ।

ਨੌਵੇਂ ਚਰਿਤ੍ਰ ਅੰਦਰ ਲਾਹੌਰ ਸ਼ਹਿਰ ਦੇ ਰਹਿਣ ਵਾਲੀ ਇਕ ਸ਼ਾਹੂਕਾਰ ਦੀ ਘਰਵਾਲੀ ਜਿਸ ਦਾ ਨਾਮ ਸੀ ਜਗ ਜੋਤਮਤੀ। ਇਸ ਜਗ ਜੋਤਮਤੀ ਦੀ ਇਕ ਦਾਸੀ ਸੀ ਜਿਸ ਦਾ ਨਾਮ ਸੀ ਚਿਤ੍ਰਕਲਾ। ਇਸ ਚਿਤ੍ਰਕਲਾ ਰਾਹੀਂ ਜਗਜੋਤਮਤੀ ਆਪਣੇ ਘਰ ਸੁਘਰ ਸਿੰਘ ਰਾਜੇ ਨੂੰ ਬੁਲਾ ਕੇ ਪ੍ਰੇਮ ਕਰਦੀ ਸੀ।

***ਸੋ ਨ੍ਰਿਪ ਪਰ ਅਟਕਤ ਭਈ ਨਿਤਿ ਗ੍ਰਿਹ ਲੇਤ ਬੁਲਾਇ॥***
***ਚਿਤ੍ਰ ਕਲਾ ਇਕ ਸਹਚਰੀ ਤਿਹ ਗ੍ਰਿਹ ਤਾਹਿ ਪਠਾਇ॥ ੪॥***

(ਦਸਮ ਗ੍ਰੰਥ, ਅੰਗ ੮੨੧)

ਚਿਤ੍ਰ ਕਲਾ ਦਾਸੀ ਨੇ ਰਾਜੇ ਨੂੰ ਆਪਣੇ ਪ੍ਰੇਮ 'ਚ ਫਸਾਉਣਾ ਚਾਹਿਆ, ਪਰ ਰਾਜਾ ਨਾ ਮੰਨਿਆ ਤਾਂ ਚਿਤ੍ਰਕਲਾ ਨੇ ਰਾਜੇ ਨੂੰ ਜਗਜੋਤਮਤੀ ਪਾਸ ਭੇਜ ਕੇ ਆਪ ਜਗਜੋਤਮਤੀ ਦੇ ਘਰਵਾਲੇ ਸ਼ਾਹੂਕਾਰ ਨੂੰ ਦੱਸ ਦਿੱਤਾ ਕਿ ਤੇਰੇ ਘਰ ਰਾਜਾ ਗਿਆ ਹੈ ਅਤੇ ਤੇਰੀ ਘਰਵਾਲੀ ਦਾ ਉਸ ਰਾਜੇ ਨਾਲ ਪ੍ਰੇਮ ਹੈ। ਇਸ ਗੱਲ ਦਾ ਪਤਾ ਜਗਜੋਤਮਤੀ ਨੂੰ ਲੱਗ ਜਾਂਦਾ ਹੈ ਅਤੇ ਨਾਲੇ ਰਾਜਾ ਚਿਤ੍ਰਕਲਾ ਬਾਰੇ ਜਗਜੋਤਮਤੀ ਨੂੰ ਦਸ ਦਿੰਦਾ ਹੈ। ਤਾਂ ਜਗਜੋਤਮਤੀ ਚਰਿਤ੍ਰ ਖੇਡ ਕੇ ਆਪਣੇ ਘਰਵਾਲੇ ਤੋਂ ਰਾਜੇ ਨੂੰ ਬਚਾਅ ਲੈਂਦੀ ਹੈ। ਛਲ ਕਰਕੇ ਘਰਵਾਲੇ ਨੂੰ ਖ਼ੁਸ਼ ਕਰਕੇ ਬਾਹਰ ਭੇਜ ਦਿੰਦੀ ਹੈ। ਮਗਰੋਂ ਚਿਤ੍ਰਕਲਾ ਦਾਸੀ ਨੂੰ ਜਗਜੋਤਮਤੀ ਬਹੁਤ ਕੁੱਟਣਾ ਮਾਰਨਾ ਕਰਦੀ ਹੈ।

***ਸਾਹੁ ਗਏ ਤ੍ਰਿਯ ਸਾਹ ਕੀ ਨ੍ਰਿਪ ਕੌ ਦਯੋ ਨਿਕਾਰਿ॥***
***ਸੁਨਤ ਬਾਤ ਅਤਿ ਕੋਪ ਕੈ ਅਧਿਕ ਲੌਂਡਯਹਿ ਮਾਰ॥ ੧੬॥***

(ਦਸਮ ਗ੍ਰੰਥ, ਅੰਗ ੮੨੨)

ਨੋਟ :- ਅਗਲਾ ਚਰਿਤ੍ਰ ਵੀ ਇਸੇ ਪ੍ਰਸੰਗ ਨਾਲ ਸਬੰਧਿਤ ਹੈ, ਚਿਤ੍ਰਕਲਾ ਦਾਸੀ ਨੇ ਅਗਲੇ ਚਰਿਤ੍ਰ ਵਿਚ ਗੁੱਸੇ ਵਿਚ ਸਾਰਾ ਕੁਝ ਕੀਤਾ ਹੈ।

ਦਸਵੇਂ ਚਰਿਤ੍ਰ ਅੰਦਰ ਚਿਤ੍ਰਕਲਾ ਦਾਸੀ ਨੇ ਜਿਸ ਨੂੰ ਜਗਜੋਤਮਤੀ ਤੇ ਇਸ ਦੇ ਮਿੱਤ੍ਰ ਰਾਜਾ ਸੁਘਰ ਸਿੰਘ ਨੇ ਕੁਟਿਆ ਮਾਰਿਆ ਸੀ, ਜਿਸ ਦਾ ਜ਼ਿਕਰ ਨੌਵੇਂ ਚਰਿਤ੍ਰ ਵਿਚ ਆਇਆ ਹੈ। ਇਸ ਚਰਿਤ੍ਰ ਵਿਚ ਚਿਤ੍ਰਕਲਾ ਦਾਸੀ ਨੇ ਐਸਾ ਚਰਿਤ੍ਰ ਕੀਤਾ ਜਿਸ ਨਾਲ ਜਗਜੋਤਮਤੀ ਨੂੰ ਇਕ ਚੋਰ ਪਾਸ ਭੇਜ ਕੇ ਮਰਵਾ ਦਿੱਤਾ ਅਤੇ ਰਾਜੇ ਨੂੰ ਸਈਅਦ ਤੋਂ ਮਰਵਾ ਦਿੱਤਾ। ਇਸ ਚਿਤ੍ਰਕਲਾ ਦੇ ਚਰਿਤ੍ਰ ਨੂੰ ਇਹ ਸਮਝ ਨਹੀਂ ਸਕੇ। ਚਿਤ੍ਰਕਲਾ ਨੂੰ ਉਸ ਦਾ ਮਿੱਤ੍ਰ ਸਈਅਦ ਆਪਣੇ ਘਰ ਲੈ ਗਿਆ।

***ਸਾਹੁ ਬਧੁ ਚੋਰਨ ਹਨੀ ਸੈਯਦ ਨ੍ਰਿਪ ਕੌ ਘਾਇ॥***
***ਤਵਨ ਲੌਡਿਯਹਿ ਲੈ ਗਯੋ ਅਪਨੇ ਸਦਨ ਬਨਾਇ॥ ੧੦ ॥॥***

(ਦਸਮ ਗ੍ਰੰਥ, ਅੰਗ ੮੨੩)

***ਲੌਡਿਯਹਿ=ਦਾ ਭਾਵ ਹੈ ਚਿਤ੍ਰਕਲਾ ਦਾਸੀ,***
***ਗੰਧ੍ਰਬ ਜੱਛ ਭੁਜੰਗ ਗਨ ਨਰ ਬਪੁਰੇ ਕਿਨ ਮਾਂਹਿ॥***
***ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ॥ ੧੩ ॥***

(ਦਸਮ ਗ੍ਰੰਥ, ਅੰਗ ੮੨੩)

ਗਿਆਰਵੇਂ ਚਰਿਤ੍ਰ ਅੰਦਰ ਪਿਸ਼ੌਰ ਸ਼ਹਿਰ ਦੇ ਰਹਿਣ ਵਾਲੀ ਇਕ ਬਾਣੀਏ ਦੇ ਘਰਵਾਲੀ ਕੁਲੱਖਣੀ ਔਰਤ ਦੀ ਕਥਾ ਹੈ। ਇਸ ਨੇ ਪਹਿਲਾਂ ਆਪਣਾ ਬੱਚਾ ਦੁੱਧ ਚੁੰਘਦਾ ਗਲ੍ਹ ਘੁੱਟ ਕੇ ਮਾਰਿਆ, ਇਸ ਮਗਰੋਂ ਇਸ ਪਾਪਨ ਔਰਤ ਨੇ ਆਪਣਾ ਮਿੱਤਰ ਬਿਭਚਾਰੀ ਵੀ ਮਾਰ ਦਿੱਤਾ, ਕਿਉਂਕਿ ਉਸ ਨੇ ਬੱਚੇ ਨੂੰ ਮਾਰਨ ਦਾ ਬੁਰਾ ਮੰਨਿਆ ਸੀ। ਆਪਣੇ ਬੱਚੇ ਨੂੰ ਤੇ ਦੋਸਤ ਨੂੰ ਮਾਰ ਕੇ, ਦੋਨਾਂ ਇਕੱਠਿਆਂ ਨੂੰ ਇਕ ਬੰਦੇ ਜਿੰਨਾ ਡੂੰਘਾ ਟੋਇਆ ਪੁੱਟ ਕੇ ਦੱਬ ਦਿੱਤਾ ਸੀ।

***ਪੁੱਤ੍ਰ ਔਰ ਤਿਹ ਜਾਰ ਕੌ ਇਕ ਕੋਨਾ ਮੈ ਜਾਇ॥***
***ਮਰਦ ਏਕ ਲਗਿ ਭੂਮਿ ਖਨਿ ਦੁਹੂੰਅਨ ਦਯੋ ਦਬਾਇ॥ ੧੦ ॥***

(ਦਸਮ ਗ੍ਰੰਥ, ਅੰਗ ੮੨੩)

ਇਹ ਸਾਰਾ ਪਾਪ ਕਰਮ ਇਕ ਸਾਧੂ ਨੇ ਅੱਖੀਂ ਵੇਖਿਆ, ਤਾਂ ਉਸ ਨੇ ਪਾਪਨ ਔਰਤ ਦੇ ਘਰਵਾਲੇ ਬਾਣੀਏ ਨੂੰ ਜੋ ਸਾਧੂ ਦਾ ਮਿੱਤਰ ਸੀ, ਸਾਰਾ ਹਾਲ ਦੱਸ ਦਿੱਤਾ ਕਿ ਤੇਰੀ ਘਰਵਾਲੀ ਨੇ ਐਸਾ ਪਾਪ ਕਰਮ ਕੀਤਾ ਹੈ।

***ਅਤਿਥ ਏਕ ਤਿਹ ਘਰ ਹੁਤੌ ਤਿਨ ਸਭ ਚਰਿਤ ਨਿਹਾਰਿ॥***

***ਬਨਿਕ ਮਿਤ੍ਰ ਤਾਕੌ ਹੁਤੌ ਤਾਸੌ ਕਹਿਯੌ ਸੁਧਾਰਿ॥ ੧॥***

(ਦਸਮ ਗ੍ਰੰਥ, ਅੰਗ ੮੨੩)

ਬਾਣੀਏ ਪਤੀ ਨੇ ਘਰ ਆ ਕੇ ਘਰਵਾਲੀ ਨੂੰ ਕਿਹਾ ਕਿ ਟੋਆ ਪੁੱਟ ਕੇ ਵਿਖਾ ਇਸ ਵਿਚ ਕੀ ਦੱਬਿਆ ਹੈ। ਤਾਂ ਪਾਪਨ ਔਰਤ ਨੇ ਤਲਵਾਰ ਮਾਰ ਕੇ ਘਰਵਾਲੇ ਬਾਣੀਏ ਨੂੰ ਵੀ ਮਾਰ ਦਿੱਤਾ ਅਤੇ ਰੌਲਾ ਪਾ ਦਿੱਤਾ ਕਿ ਚੋਰ ਇਸ ਨੂੰ ਮਾਰ ਕੇ ਮੇਰਾ ਘਰ ਲੁੱਟ ਕੇ ਲੈ ਗਏ ਹਨ। ਆਪ ਪਾਪਨ ਔਰਤ ਲੋਕਾਂ ਵਿਚ ਸੱਚੀ ਹੋਣ ਲਈ, ਢੋਲ ਵਜਾ ਕੇ ਪਤੀ ਨਾਲ ਚਿਖਾ ਵਿਚ ਸੜ ਕੇ ਸਤੀ ਹੋ ਗਈ।

***ਸੁਤ ਘਾਯੌ ਮਿਤ ਘਾਇਯੌ ਅਰੁ ਨਿਜੁ ਕਰਿ ਪਤਿ ਘਾਇ॥***
***ਤਿਹ ਪਾਛੈ ਆਪਨ ਜਰੀ ਢੋਲ ਮ੍ਰਿਦੰਗ ਬਜਾਇ॥ ੧੯॥***

(ਦਸਮ ਗ੍ਰੰਥ, ਅੰਗ ੮੨੪)

ਬਾਰਵੇਂ ਚਰਿਤ੍ਰ ਅੰਦਰ ਰਾਧਕਾ ਦੇ ਕ੍ਰਿਸ਼ਨ ਜੀ ਨੂੰ ਮਿਲਣ ਦੀ ਕਥਾ ਹੈ। ਰਾਧਕਾ ਨੇ ਕ੍ਰਿਸ਼ਨ ਜੀ ਦੇ ਪ੍ਰੇਮ ਵਿਚ ਬਿਹਬਲ ਹੋ ਕੇ, ਕ੍ਰਿਸ਼ਨ ਜੀ ਨੂੰ ਮਿਲਣ ਵਾਸਤੇ ਇਕ ਚਿੱਠੀ ਲਿਖ ਕੇ ਮੈਨ ਪ੍ਰਭਾ ਨਾਮ ਦੀ ਸਹੇਲੀ ਹੱਥ ਭੇਜ ਦਿੱਤੀ।

***ਤਾਕੇ ਕਰ ਪਤਿਯਾ ਦਈ ਕਹੌ ਕ੍ਰਿਸ਼ਨ ਸੌ ਜਾਰਿ॥***
***ਤੁਮਰੇ ਬਿਰਹ ਰਾਧਾ ਬਧੀ ਬੇਗਿ ਮਿਲੌ ਤਿਹ ਆਇ॥ ੧੧॥***

(ਦਸਮ ਗ੍ਰੰਥ, ਅੰਗ ੮੨੫)

ਚਿੱਠੀ ਪੜ੍ਹ ਕੇ ਕ੍ਰਿਸ਼ਨ ਜੀ ਨੇ ਰਾਧਕਾ ਨੂੰ ਜਮਨਾ ਦੇ ਪਾਣੀ ਵਿਚ ਇਸ਼ਨਾਨ ਕਰਦਿਆਂ ਮਿਲਣ ਦਾ ਇਕਰਾਰ ਕਰਕੇ, ਪ੍ਰਬੰਧ ਕਰਨ ਲਈ ਤੇ ਰਾਧਕਾ ਨਾਲ ਮੇਲ ਕਰਾਉਣ ਲਈ ਇਕ ਚਤਰ ਸਖੀ ਕ੍ਰਿਸ਼ਨ ਜੀ ਨੇ ਰਾਧਕਾ ਤਰਫ਼ ਭੇਜੀ।

***ਤੜਿਤਾ ਕ੍ਰਿਤ ਜਾਕੌ ਸਖੀ ਚਤੁਰਿ ਕਹਤ ਤ੍ਰਿਯ ਆਇ॥***
***ਸੌ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਸਮਝਾਇ॥ ੨੧॥***

(ਦਸਮ ਗ੍ਰੰਥ, ਅੰਗ ੮੨੬)

ਕੀਤੇ ਇਕਰਾਰ ਅਨੁਸਾਰ ਰਾਧਕਾ ਜਮਨਾ ਕਿਨਾਰੇ ਕ੍ਰਿਸ਼ਨ ਜੀ ਨੂੰ ਜਾ ਕੇ ਮਿਲੀ ਹੈ। ਇਥੇ ਕ੍ਰਿਸ਼ਨ ਜੀ ਤੇ ਗੋਪੀਆਂ ਦੇ ਇਸ਼ਨਾਨ ਤੇ ਗੀਤ ਗਾਵਣ ਦਾ ਪ੍ਰਸੰਗ ਵਿਸਥਾਰ ਸਹਿਤ ਦਿੱਤਾ ਹੈ।

***ਨਾਵਤ ਜਹਾਂ ਆਪੁ ਹਰਿ ਠਾਢੇ॥***
***ਅਧਿਕ ਹ੍ਰਿਦੈ ਮੈਂ ਆਨੰਦ ਬਾਢੇ॥***
***ਬਾਰ ਗੁਪਾਲ ਪਾਰ ਬ੍ਰਿਜ ਨਾਰੀ॥***

***ਗਾਵਤ ਗੀਤ ਬਜਾਵਤ ਤਾਰੀ॥ ੨੭॥***

(ਦਸਮ ਗ੍ਰੰਥ ਅੰਗ ੮੨੭)

ਤੇਰ੍ਹਵੇਂ ਚਰਿਤ੍ਰ ਅੰਦਰ ਇਕ ਗੈਨ ਨਾਮ ਦੀ ਆਚਰਨ ਹੀਣ ਔਰਤ ਦਾ ਟਿਬਿਆ ਨਾਮੇ ਪਹਾੜ 'ਤੇ ਰਹਿਣ ਵਾਲੇ ਸੇਵਕ ਨਾਲ ਪ੍ਰੇਮ ਕਰਨ ਦਾ ਜ਼ਿਕਰ ਹੈ। ਇਸ ਔਰਤ ਦਾ ਪਤੀ ਜਿਸ ਦਾ ਨਾਮ ਸੀ ਰਾਮਦਾਸ, ਉਹ ਹੋਰ ਕਿਤੇ ਰਹਿੰਦਾ ਸੀ।

Da

(5

***ਪਦੂਆ ਉਹਿ ਟਿਬਿਆ ਬਸੈ ਗੈਨੀ ਹਮਰੇ ਗਾਉਂ॥***

(ਦਸਮ ਗ੍ਰੰਥ, ਅੰਗ ੮੨੭)

ਅਥਵਾ :-

***ਰਾਮਦਾਸ ਅਨਤੈ ਰਹਤ ਪਦੂਆ ਕੇ ਸੰਗ ਸੋਇ॥***

(ਦਸਮ ਗ੍ਰੰਥ, ਅੰਗ ੮੨੭)

ਇਸ ਚਰਿਤ੍ਰ ਵਿਚ ਵੀ ਮਨੁੱਖ ਨੂੰ ਸੁਚੇਤ ਕੀਤਾ ਹੈ।

***ਕੈਸੋ ਹੀ ਬੁਧਿਜਨ ਕੋਊ ਚਤਰ ਕੈਸਊ ਹੋਇ॥***
***ਚਰਿਤ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ॥ ੮॥***

(ਦਸਮ ਗ੍ਰੰਥ, ਅੰਗ ੮੨੮)

ਚੌਦਵੇਂ ਚਰਿਤ੍ਰ ਅੰਦਰ ਮੰਤਰੀ ਨੇ ਰਾਜੇ ਨੂੰ ਇਕ ਪੁਹਪਮਤੀ, ਜੋ ਆਪਣੇ ਮਿੱਤ੍ਰ ਨਾਲ ਬਾਗ਼ ਵਿਚ ਗਈ ਸੀ, ਉਪਰੋਂ ਉਸ ਦਾ ਦੂਜਾ ਮਿੱਤ੍ਰ ਆ ਗਿਆ, ਉਸ ਦੂਜੇ ਮਿੱਤ੍ਰ ਨੂੰ ਛਲਣ ਦੀ ਕਥਾ ਕਹੀ ਹੈ। ਪੁਹਪਮਤੀ ਨੇ ਪਹਿਲੇ ਮਿੱਤਰ ਨੂੰ ਬਾਗ਼ ਦਾ ਮਾਲੀ ਬਣਾ ਕੇ, ਦੂਜੇ ਮਿੱਤਰ ਨੂੰ ਕਿਹਾ ਕਿ ਇਹ ਬਾਗ਼ ਦਾ ਮਾਲੀ ਹੈ, ਇਸ ਮਾਲੀ ਨੂੰ ਧਨ ਦਿਉ।

***ਸੁਨਤ ਬਚਨ ਤ੍ਰਿਯ ਕੋ ਤਰੁਨਿ, ਬਹੁ ਧਨ ਦਿਯ ਤਿਹ ਸਾਥ॥***
***ਮਾਲੀ ਕਰਿ ਕਾਢਯੋ ਹਿਤੂ, ਤਿਹ ਚਰਿਤ੍ਰ ਕੇ ਸਾਥ॥ ੮॥***
***ਪੁਹਪਮਤੀ ਇਹ ਛਲ ਭਏ ਮਿਤ੍ਰਹਿ ਦਿਯੋ ਟਰਾਇ॥***
***ਮਾਲੀ ਕਰਿ ਕਾਢਯੋ ਤਿਸੈ ਰੂਪ ਨਗਰ ਕੇ ਰਾਇ॥ ੯॥***

(ਦਸਮ ਗ੍ਰੰਥ, ਅੰਗ ੮੨੮)

ਪੰਦਰਵੇਂ ਚਰਿਤ੍ਰ ਅੰਦਰ ਅੰਮ੍ਰਿਤਸਰ ਦੇ ਰਹਿਣ ਵਾਲੀ ਇਕ ਭਾਨਮਤੀ ਨਾਮ ਦੀ ਮੰਦ ਕਰਮੀ ਬਦ-ਚਲਣ ਔਰਤ ਦੀ ਕਥਾ ਹੈ। ਇਸ ਦਾ ਇਕ ਭਾਨੂ ਨਾਮ ਦਾ ਪੁੱਤਰ ਸੀ ਜੋ ਛੋਟੀ ਉਮਰ ਦਾ ਸੀ। ਇਸ ਭਾਨਮਤੀ ਦੇ ਘਰਵਾਲਾ ਮਰ ਗਿਆ ਸੀ। ਇਸ ਦਾ ਪਰਾਏ ਪੁਰਖਾਂ ਨਾਲ ਪ੍ਰੇਮ ਸੀ। ਪਰਾਏ ਸੰਗ ਕਰਕੇ ਇਸ ਦੇ ਬੱਚਾ ਹੋਣ ਦੀ ਉਮੀਦ ਹੋ ਆਈ। ਲੋਕ ਚਰਚਾ ਤੋਂ ਬਚਣ ਵਾਸਤੇ ਇਸ ਨੇ ਚਰਿਤ੍ਰ ਖੇਡਿਆ। ਘਰ ਵਿਚ ਭੋਜਨ ਛਕਾਉਣ ਦੇ ਬਹਾਨੇ ਲੋਕਾਂ ਨੂੰ

ਇਕੱਠੇ ਕਰਕੇ ਕਿਹਾ ਕਿ ਮੇਰੇ ਘਰਵਾਲੇ ਨੇ ਮਰਨ ਸਮੇਂ ਮੈਨੂੰ ਕਿਹਾ ਸੀ ਕਿ ਤੈਂ ਮੇਰੇ ਨਾਲ ਨਹੀਂ ਮਰਨਾ। ਭਾਨੂ ਛੋਟਾ ਹੈ। ਜਿਸ ਸਮੇਂ ਭਾਨੂ ਪੁੱਤਰ ਵੱਡਾ ਹੋ ਗਿਆ ਤਾਂ ਮੈਂ ਸੁਪਨੇ ਵਿਚ ਤੈਨੂੰ ਦਰਸ਼ਨ ਦੇ ਕੇ ਕਹਾਂਗਾ ਕਿ ਹੁਣ ਤੂੰ ਸੜ ਕੇ ਸਤੀ ਹੋ ਜਾ। ਅੱਜ ਮੈਨੂੰ ਸੁਪਨੇ ਵਿਚ ਘਰਵਾਲੇ ਨੇ ਦਰਸ਼ਨ ਦੇ ਕੇ ਕਿਹਾ ਕਿ ਸਤੀ ਹੋ ਜਾ। ਹੁਣ ਮੈਂ ਕੀਰਤਪੁਰ ਸਾਹਿਬ ਜਾ ਕੇ ਸੜ ਮਰਾਂਗੀ।

*ਭਾਨ ਕਰੈ ਕਰਤੇ ਬਡੌ ਸੁਪਨ ਦਿਯੋ ਪਤਿ ਆਇ॥*
*ਤਾਤੇ ਹੌ ਹਰਿ ਰਾਇ ਕੇ ਜਰਤ ਕੀਰਤਿ ਪੁਰ ਜਾਇ॥ ੮॥*
*ਰਾਮਦਾਸ ਪੁਰ ਛਾਡਿ ਕੀਰਤਿ ਪੁਰ ਆਇਕੈ॥*
*ਹੌ ਇਕ ਪਗ ਠਾਢੇ ਜਰੀ ਮ੍ਰਿਦੰਗ ਬਜਾਇਕੈ॥ ੯॥*

(ਦਸਮ ਗ੍ਰੰਥ, ਅੰਗ ੮੨੯)

ਸੋਲ੍ਹਵੇਂ ਚਰਿਤ੍ਰ ਅੰਦਰ ਛਜੀਆ ਨਾਮ ਦੀ ਵੇਸ਼ਵਾ ਜਿਸ ਨੂੰ ਲਧੀਆ ਨਾਮ ਕਰਕੇ ਵੀ ਕਈ ਜਾਣਦੇ ਸਨ। ਇਸ ਨੇ ਰਾਜੇ ਨੂੰ ਵਸ ਵਿਚ ਕਰਨ ਲਈ ਬਹੁਤ ਜਤਨ ਕੀਤੇ ਪਰ ਰਾਜਾ ਇਸ ਦੇ ਵੱਸ ਵਿਚ ਨਹੀਂ ਹੋਇਆ। ਰਾਜਾ ਬਚ ਕੇ ਜਾਣ ਵਿਚ ਸਫਲ ਹੋਇਆ ਹੈ। ਸਿਧਾਂਤ :-

*ਰੀਤ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤ॥*
*ਬਿਛੂ ਬਿਸੀਅਰ ਬੇਸਯਾ ਕਹੌ ਕਵਨ ਕੇ ਮੀਤ॥ ੪੩॥*

ਸਤਾਰਵੇਂ ਚਰਿਤ੍ਰ ਅੰਦਰ ਬਿਤਨਮਤੀ ਇਸਤ੍ਰੀ ਅਤੇ ਇਕ ਕਾਜ਼ੀ ਦੀ ਘਰਵਾਲੀ, ਇਨ੍ਹਾਂ ਦੋਵਾਂ ਦਾ ਚਲਿਤ੍ਰ ਖੇਡ ਕੇ ਆਪਣੇ ਘਰਵਾਲਿਆਂ ਨੂੰ ਛਲਣਾ ਕੀਤਾ ਹੈ। ਸਿਧਾਂਤ :-

*ਨਾਨ ਖਾਨ ਅਰੁ ਦਾਨ ਹਿਤ ਜਿਨਿ ਦਿਖ ਜਗਿ ਹੈ ਰਾਜ॥*
*ਦੁਜਨ ਦਲਣ ਦੀਨੌ ਧਰਨ ਦੁਸਟਨ ਦਹਿਬੇ ਕਾਜ॥*

੧੮ਵੇਂ ਚਰਿਤ੍ਰ ਅੰਦਰ ਛਿਲਛਿਦ੍ਰ ਕੁਮਾਰੀ ਇਸਤ੍ਰੀ ਨੇ ਚਲਿਤ੍ਰ ਖੇਡ ਕੇ ਆਪਣੇ ਘਰਵਾਲੇ ਨੂੰ ਛਲਿਆ ਹੈ ਅਤੇ ਇਕ ਰਾਜੇ ਨਾਲ ਪ੍ਰੀਤ ਵੱਸ ਹੋ ਕੇ ਕੁਕਰਮ ਕਮਾਇਆ ਹੈ।

*ਮੁਹਰ ਪ੍ਰਾਪਤਿ ਹੋਇ, ਟਕਾ ਕੌ ਲੇਵਈ॥*
*ਬਿਨ ਦੀਨੇ ਧਨ ਸਰੈ, ਤ-ਕੌ ਧਨ ਦੇਵਈ॥*
*ਧਨੀ ਤਯਾਗ ਨਿਰਧਨ ਕੇ, ਕੌ ਗ੍ਰਿਹ ਜਾਵਈ॥*
*ਹੌ ਰਾਵ ਤਯਾਗ ਕਰਿ, ਰੰਕ ਕਵਨ ਚਿਤ ਲਯਾਵਈ॥ ੭॥*

੧੯ਵੇਂ ਚਰਿਤ੍ਰ ਅੰਦਰ ਦਿੱਲੀ ਸ਼ਹਿਰ ਦੇ ਰਹਿਣ ਵਾਲੀ ਨਾਦਰਾ ਬਾਨੋ ਨਾਮ ਦੀ ਇਸਤ੍ਰੀ ਆਪਣੇ ਘਰਵਾਲੇ ਦਾ ਆਚਰਨ ਗਿਰਿਆ ਦੇਖ ਕੇ ਆਪ ਵੀ ਮੰਦ ਕਰਮਾਂ ਵਿਚ

ਗ਼ਰਕ ਹੋ ਗਈ। ਪਰ ਇਸ ਚਰਿਤ੍ਰ ਅੰਦਰ ਔਰਤ ਨੂੰ ਇਹ ਸਿਖਿਆ ਹੈ ਕਿ :-

*ਪਿਯ ਕੌ ਪ੍ਰਿਥਮ ਜਵਾਇ, ਆਪ ਪੁਨਿ ਖਾਇਯੈ॥*
*ਪਿਯ ਪੂਛੇ ਬਿਨ ਨੈਕ ਨ ਲਘੁ ਕਹ ਜਾਇਯੈ॥*
*ਜੌ ਪਿਯ ਆਇਸੁ ਦੇਇ ਸੁ ਸਿਰ ਪਰ ਲੀਜਿਯੈ॥*
*ਬਿਨ ਤਾਂਕੇ ਕਛੁ ਕਹੇ ਨ ਕਾਰਜ ਕੀਜਿਯੈ॥ ੯॥*

੨੦ਵੇਂ ਚਰਿਤ੍ਰ ਅੰਦਰ ਲਾਲਮਤੀ ਨਾਮ ਦੀ ਇਸਤ੍ਰੀ ਦੇ ਜਾਲ ਵਿਚ ਫਸਣ ਦਾ ਇਕ ਰਾਜੇ ਦਾ ਪ੍ਰਸੰਗ ਹੈ।

*ਭੂਪ ਲਖਯੋ ਚਿਤ ਮੈ ਫਸਯੋ, ਆਨਿ ਤ੍ਰਿਯਾ ਕੇ ਹੇਤ॥*
*ਅਧਿਕ ਚਿਤ ਭੀਤਰ ਡਰਯੋ, ਸ੍ਵਾਸ ਨ ਊਚੋ ਲੇਤ॥ ੧੧॥*

ਇਥੇ ਤਿੰਨ ਚਰਿਤ੍ਰਾਂ ੨੧-੨੨ ਤੇ ੨੩ ਅੰਦਰ ਇਕ ਮਹਾਬਲੀ ਰਾਜੇ ਤੇ ਅਨੂਪ ਕੌਰ ਜਿਸਦੇ ਨਾਮ ਨੂਪ ਕੌਰ ਤੇ ਰੂਪ ਕੌਰ ਵੀ ਵੱਖ-ਵੱਖ ਵਿਦਵਾਨਾਂ ਵਲੋਂ ਲਿਖੇ ਮਿਲਦੇ ਹਨ ਦੀ ਵਾਰਤਾਲਾਪ ਹੈ। ਅਨੂਪ ਕੌਰ ਨੇ ਚਰਿਤ੍ਰ ਖੇਡ ਕੇ ਰਾਜੇ ਨੂੰ ਵੱਸ ਵਿਚ ਕਰਨਾ ਚਾਹਿਆ ਪਰ ਮਹਾਂਬਲੀ ਰਾਜੇ ਨੇ ਐਸਾ ਚਰਿਤ੍ਰ ਖੇਡਿਆ ਜਿਸ ਕਰਕੇ ਜਿੱਤ ਹਾਸਲ ਕੀਤੀ ਹੈ।

*ਤੁਮ ਕ੍ਰਿਪਿ ਹਮ ਪਰਿ ਚਰਿਤ ਬਨਾਯੋ॥*
*ਹਮਹੂੰ ਤੁਮ ਕਹ ਚਰਿਤ ਦਿਖਾਯੋ॥ ੧੦॥*

੨੧ਵੇਂ ਚਰਿਤ੍ਰ ਅੰਦਰ ਸਿਖਿਆਦਾਇਕ ਬਚਨ ਇਸ ਪ੍ਰਕਾਰ ਹਨ :-

*ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ॥*
*ਧਰਮ ਕੇ ਧਨ ਧਾਮ ਧਰਮ ਤੇ ਰਾਜ ਸੁਹੈਯੈ॥*
*ਕਹਯੋ ਤੁਹਾਰੋ ਮਾਨਿ ਧਰਮ ਕੈਸੇ ਕੌ ਛੋਰੋਂ॥*
*ਮਹਾਂ ਨਰਕ ਕੇ ਬੀਚ ਦੇਹ ਅਪਨੀ ਕਯੋਂ ਬੋਰੋਂ॥ ੧੬॥*
*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥ ੫੧॥*
*ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥*
*ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥*
*ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ॥*

***ਹੌ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੌ॥ ੫੨॥***
***ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ॥***
***ਪਰ ਨਾਰੀ ਕੇ ਭਜੇ ਕਾਲ ਬਯਾਪਯੌ ਤਨ ਮਾਨਹੁ॥***
***ਅਧਿਕ ਹਰੀਫੀ ਜਾਨਿ ਭੌਗ ਪਰ ਤ੍ਰਿਯ ਜੌ ਕਰਹੀ॥***
***ਹੌ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਫੀ ਕੇ ਮਰਹੀ॥ ੫੩॥***

ਨੋਟ :- ਇਨ੍ਹਾਂ ੨੧-੨੨ ਤੇ ੨੩ ਤਿੰਨਾਂ ਚਰਿਤ੍ਰਾਂ ਦੀ ਵਾਰਤਾਲਾਪ ਕਥਾ ਕਹਾਣੀ ਅਨੂਪ ਕੌਰ ਤੇ ਮਹਾਂਬਲੀ ਰਾਜੇ ਦੇ ਸਬੰਧ ਵਿਚ "ਗੁਰਮਤਿ ਪ੍ਰਕਾਸ਼" ਮਹੀਨਾ ਅਕਤੂਬਰ, ੧੯੯੩ ਵਿਚ ਪ੍ਰਕਾਸ਼ਤ ਲੇਖ "ਕਿੱਸਾ ਰੂਪ ਕੌਰ ਦਾ" ਹੂ-ਬ-ਹੂ ਦੇ ਰਹੇ ਹਾਂ। ਇਹੋ ਹੀ 'ਕਿੱਸਾ ਰੂਪ ਕੌਰ ਦਾ' ਹੂ-ਬ-ਹੂ ਸ੍ਰੀ ਦਸਮ ਗ੍ਰੰਥ ਸਾਹਿਬ, ਦਸਮੇਸ਼-ਕ੍ਰਿਤ ਪ੍ਰਮਾਣਿਕਤਾ ਦੇ ਲੇਖਕ ਸਤਿਕਾਰ ਯੋਗ ਸ੍ਰ. ਅਮਰਜੀਤ ਸਿੰਘ ਖੋਸਾ ਨੇ ਇਸ ਪੁਸਤਕ ਦੇ ਪੰਨਾ ੧੪੯ ਤੋਂ ੧੬੫ ਤੱਕ ਦਿੱਤਾ ਹੈ ਅਤੇ "ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਕ ਅਤੇ ਅਧਿਆਤਮਿਕ ਪੱਖ" ਪੁਸਤਕ ਦੇ ਸੰਪਾਦਕ ਸਤਿਕਾਰ ਯੋਗ ਸ੍ਰ. ਕੰਵਰ ਅਜੀਤ ਸਿੰਘ ਨੇ ਪੰਨਾ ੯੩ ਤੋਂ ੧੧੬ ਤੱਕ ਦਿੱਤਾ ਹੈ। ਪਾਠਕਾਂ ਦੀ ਜਾਣਕਾਰੀ ਅਤੇ ਲਾਭ ਵਾਸਤੇ ਇਥੇ "ਹੂ-ਬ-ਹੂ" ਧੰਨਵਾਦ ਸਾਹਿਤ ਦੇ ਰਹੇ ਹਾਂ।



# ਕਿੱਸਾ ਰੂਪ ਕੌਰ ਦਾ

(ਸਿਰਦਾਰ ਕਪੂਰ ਸਿੰਘ ਜੀ, ਆਈ.ਸੀ.ਐਸ. ਨੈਸ਼ਨਲ ਪ੍ਰੋਫ਼ੈਸਰ ਆਫ਼ ਸਿਖਿਜ਼ਮ)

'ਗੁਰਮਤਿ ਪ੍ਰਕਾਸ਼' ਦੇ ਫ਼ਰਵਰੀ, ੧੯੫੯ ਅੰਕ ਵਿਚ, ਸ੍ਰ. ਰਾਮ ਪ੍ਰਕਾਸ਼ ਸਿੰਘ ਐਮ.ਏ., ਐਲ.ਐਲ.ਬੀ., ਪ੍ਰੋਫ਼ੈਸਰ ਖਾਲਸਾ ਕਾਲਜ, ਅੰਮ੍ਰਿਤਸਰ ਦਾ ਇਕ ਲੇਖ 'ਚਾਨਣ ਮੁਨਾਰਾ' ਦੇ ਸਿਰਨਾਵੇਂ ਹੇਠ ਛਪਿਆ ਹੈ, ਜਿਸ ਵਿਚ ਦਸਮ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਨੂੰ 'ਮਹਾਂਪੁਰਖ, ਚਾਨਣ ਮੁਨਾਰੇ' ਦੀ ਨਿਆਈਂ ਸਿੱਧ ਕਰਨ ਹਿੱਤ ਲਿਖਿਆ ਹੈ :—

ਭਰ ਜੁਆਨੀ ਵਿਚ ਇਕ ਸਨੁੱਖੀ ਤੇ ਮਾਲਦਾਰ ਮੁਟਿਆਰ ਆਪ 'ਤੇ ਆਸ਼ਕ ਹੋ ਜਾਂਦੀ ਹੈ। ਆਪ ਜੀ ਨੂੰ ਘਰ ਬੁਲਾ ਕੇ ਆਪਣੀ ਜੁਆਨੀ, ਆਪਣੇ ਹੁਸਨ ਤੇ ਆਪਣੇ ਮਾਲ ਦਾ ਜਾਦੂ ਪਾਉਣ ਦਾ ਪੂਰਾ ਯਤਨ ਕਰਦੀ ਹੈ। ਪਰ ਜਦੋਂ ਆਸ ਪੂਰੀ ਨਹੀਂ ਹੁੰਦੀ ਤਾਂ ਇਕ ਹੋਰ ਬੜਾ ਖ਼ਤਰਨਾਕ ਤੀਰ ਛੱਡਦੀ ਹੈ। ਆਪ ਜੀ ਨੂੰ ਸੰਬੋਧਨ ਕਰਕੇ ਆਖਦੀ ਹੈ : "ਤੁਸੀਂ ਮੇਰੇ ਜੁਆਨੀ ਤੇ ਮੇਰੇ ਹੁਸਨ ਦਾ ਅਪਮਾਨ ਕਰ ਰਹੇ ਹੋ। ਇਕ ਮੁਟਿਆਰ ਹੋਰ ਸਭ ਕੁਝ ਜਰ ਸਕਦੀ ਹੈ, ਪਰ ਹੁਸਨ ਤੇ ਜੁਆਨੀ ਦਾ ਅਪਮਾਨ ਉਸ ਤੋਂ ਜਰਿਆ ਨਹੀਂ ਜਾਂਦਾ। ਤੁਸੀਂ ਜਾਣਦੇ ਹੋਵੋਗੇ ਕਿ ਇਸੇ ਹੀ ਅਪਮਾਨ ਦਾ ਬਦਲਾ ਲੈਣ ਲਈ ਲੂਣਾ ਨੇ ਪੂਰਨ ਭਗਤ ਦਾ ਕੀ ਹਾਲ ਕੀਤਾ ਸੀ। ਲੂਣਾ ਦੀ ਰੂਹ ਇਸ ਵੇਲੇ ਮੇਰੇ ਵਿਚ ਪ੍ਰਵੇਸ਼ ਕਰ ਚੁੱਕੀ ਹੈ।...ਮੈਂ ਹੁਣੇ ਹੀ ਰੌਲਾ ਪਾਉਣ ਲੱਗੀ ਹਾਂ। ਮੈਂ ਚੀਕਾਂ ਮਾਰਾਂਗੀ ਤੇ ਕਹਾਂਗੀ ਕਿ ਇਸ....ਗੁਰੂ ਨੇ ਮੈਨੂੰ ਇਕੱਲਾ ਵੇਖ ਕੇ ਮੇਰੀ ਇੱਜ਼ਤ 'ਤੇ ਹੱਥ ਪਾਉਣ ਦਾ ਯਤਨ ਕੀਤਾ ਹੈ। ਜੇ ਭਲੀ ਚਾਹੁੰਦੇ ਹੋ ਤਾਂ ਸਮਝੋ ਤੇ ਹੱਠ ਨਾ ਕਰੋ। ਆਪਣੀ ਇੱਜ਼ਤ ਬਚਾਉ ਤੇ ਮੈਨੂੰ ਤਪਦੀ ਨੂੰ ਠਾਰੋ।"...ਪਰ ਸਤਿਗੁਰੂ ਘਬਰਾਏ ਨਹੀਂ....। ਬੋਲੇ ਸਾਧੋ...ਕਾਮ, ਕ੍ਰੋਧੁ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸਿ ਭਾਗਉ।...ਹੁਣ ਮੈਂ ਜਾਂਦਾ ਹਾਂ। ਇਸ ਤਰ੍ਹਾਂ ਦਸਮ ਪਿਤਾ ਉਸ ਦੇ ਜਾਲ 'ਚੋਂ ਅਡੋਲ ਹੀ ਨਿਕਲ ਗਏ।

(ਸਫ਼ਾ ੨੬-੨੭)

ਲੇਖਕ ਡਬਲ ਗ੍ਰੈਜੂਏਟ, ਸਿੱਖ ਵਿਦਵਾਨ ਹੈ। ਕਾਨੂੰਨ ਤੇ ਨਿਆਂ ਦਾ ਸਨਾਤਕ ਹੈ, ਤੇ ਇਉਂ ਉਕਤੀ ਯੁਕਤੀ, ਪ੍ਰਤੱਖ, ਪ੍ਰਮਾਣ, ਉਪਮਾ, ਸ਼ਬਦ ਆਦਿ ਦੇ ਭੇਦ ਸਮਝਦਾ ਹੈ। ਖ਼ਾਲਸਾ ਕਾਲਜ ਦਾ ਪ੍ਰੋਫ਼ੈਸਰ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਕਥਾ ਤੇ ਚਰਿੱਤ੍ਰ ਲਖਸ਼ ਤੋਂ ਅਣਜਾਣ ਨਹੀਂ ਕਿਹਾ ਜਾ ਸਕਦਾ ਅਤੇ ਇਸ ਵਿਸ਼ੇ ਉੱਤੇ ਜੋ ਸਬੰਧਤ ਸਾਹਿਤ

ਮੌਜੂਦ ਹੈ, ਉਸ ਤੋਂ ਵੀ ਲੇਖਕ ਅਗਿਆਤ ਨਹੀਂ ਮੰਨਿਆ ਜਾ ਸਕਦਾ। ਫੇਰ, ਇਹ ਲੇਖ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਜ ਪ੍ਰਮਾਣੀਕ ਰਸਾਲੇ ਵਿਚ ਛਪਿਆ ਹੈ, ਜਿਸ ਦੀਆਂ ਲਿਖਤਾਂ ਨੂੰ ਸਿੱਖ ਤੇ ਅਨਮਤ ਦੇ ਪੈਰੋਕਾਰ ਸਨਦ ਦੇ ਤੌਰ 'ਤੇ ਅਪਣਾ ਸਕਦੇ ਹਨ। ਕੀ ਸਮਝ ਕੇ ਵਿਦਵਾਨ ਲੇਖਕ ਨੇ ਇਸ ਕਹਾਣੀ ਨੂੰ ਜਿਹੜੀ ਕਿ ਲੋਕ-ਵਾਰਤਾ (folk-lore) ਤੇ ਲੋਕ-ਸਾਹਿਤ (folk literature) ਤੋਂ ਉਚੇਰਾ ਕੋਈ ਵਾਸਤਵਿਕ ਦਰਜਾ ਨਹੀਂ ਰੱਖਦੀ, ਇਕ ਇਤਿਹਾਸਕ ਘਟਨਾ ਸਵੀਕਾਰ ਕਰ ਲਿਆ ਹੈ ?

***ਬਸੋਖਤ ਅਕਲ ਜ਼ ਹੈਰਤ ਕਿਹ ਈਂਨ ਚਿਹ ਬੁਲਅਜਬੀਸਤ।***

ਇਹ ਰੂਪ ਕੌਰ 'ਸੁਨੱਖੀ ਤੇ ਮਾਲਦਾਰ ਮੁਟਿਆਰ' ਦੀ ਲੋਕ-ਵਾਰਤਾ ਦਸਮ-ਗ੍ਰੰਥ ਸੰਹਿਤਾ ਦੇ ਉਸ ਅਧਿਆਇ ਵਿਚ ਦਰਜ ਹੈ, ਜਿਸ ਨੂੰ ਕਿ 'ਤ੍ਰਿਯਾ ਚਰਿਤ੍ਰ' ਆਖਿਆ ਜਾਂਦਾ ਹੈ। 'ਅਥ ਪਾਖਯਾਨ ਚਰਿਤ੍ਰ ਲਿਖਯਤੇ', ਤੋਂ ਇਹ ਅਧਿਆਇ ਆਰੰਭ ਹੁੰਦਾ ਹੈ। 'ਉਪਾਖਯਾਨ' ਸੰਸਕ੍ਰਿਤ ਸ਼ਬਦ ਦੇ ਅਰਥ-ਕੋਸ਼ਾਂ ਵਿਚ 'ਵਾਰਤਾ ਵਤ੍ਰ' ਦਿੱਤੇ ਹਨ, ਜਿਸ ਦੇ ਮਾਇਨੇ ਹਨ— ਲੌਕਿਕ ਕਹਾਣੀ (secular story), ਇਤਿਹਾਸ, ਵਾਸਤਵਿਕ, ਸੱਚੀ ਮੁੱਚੀ ਵਾਪਰੀ ਹੋਈ ਘਟਨਾ ਸਹਿਤ, ਹਿਤਕਰ ਵਿਚਾਰਾਂ ਕਰਕੇ ਮਨੋਕਲਪਿਤ ਕੀਤੀ ਤੇ ਕਥੀ ਹੋਈ ਵਾਰਤਾ, (Fiction) ਆਦਿ ਸਮਿਆਂ ਤੋਂ ਸਾਡੇ ਦੇਸ਼ ਦੀ ਪ੍ਰੰਪਰਾ ਵਿਚ ਕਥਾ ਕਥਨੀ ਨੂੰ ਦੋਂਹ ਭਾਗਾਂ ਵਿਚ ਵੰਡਿਆ ਹੋਇਆ ਹੈ, ਪ੍ਰਭੁਸੰਹਿਤਾ ਤੇ ਸੁਹਿਦਰ ਸੰਹਿਤਾ। ਵੇਦ ਪ੍ਰਭੁਸੰਹਿਤਾ ਹਨ ਤੇ ਪੁਰਾਣ ਪੂਰਵਵਤ੍ਰ, ਬੀਤ ਚੁੱਕੀਆਂ ਕਥਾ ਕਹਾਣੀਆਂ, ਸੁਹਿਦਰ ਸੰਹਿਤਾ ਹਨ। ਵੇਦ ਉਹ ਹਨ ਜਿਨ੍ਹਾਂ ਦਾ ਵਿਸ਼ਾ-ਵਸਤੂ ਤ੍ਰਿੰਨ ਕਾਲ ਸਤਯ ਹੈ, ਤੇ ਇਸ ਲਈ ਵੇਦ ਵਿਚਾਰ ਪ੍ਰਭੂ ਆਗਿਆ ਦਾ ਦਰਜਾ ਰੱਖਦੇ ਹਨ। ਸੁਹਿਦਰ ਸੰਹਿਤਾ ਦਾ ਦਿਸ਼ਾ-ਵਸਤੂ ਵਾਸਤਵਿਕ ਸਤਯ ਨਹੀਂ ਹੈ, ਇਸ ਲਈ ਉਹ ਮਿੱਤਰ, ਦੋਸਤ ਦੀ ਨੇਕ ਸਲਾਹ ਮਸ਼ਵਰੇ ਦੇ ਤੁੱਲ ਹੈ, ਜਿਸ ਨੂੰ ਸੁਣਨ ਵਿਚਾਰਨ ਨਾਲ ਲਾਭ ਪ੍ਰਾਪਤ ਹੁੰਦਾ ਹੈ। ਅਸਾਡੇ ਪੁਰਾਤਨ ਗ੍ਰੰਥਾਂ ਵਿਚ ਚਤ੍ਰਸੂਹ ਵਿਦਿਆ (Four Branches of Knowledge) ਦਾ ਵਰਨਣ ਹੈ :

੧. ਆਨਵਿਕਸ਼ੀ (Logic, metaphysics)

੨. ਤ੍ਰੈਯ (Three Vedas)

੩. ਵਾਰਤਾ (Secular arts and fiction) ਅਤੇ

੪. ਦੰਡਨੀਤੀ (Politics, Statecraft etc.) ਤੇ ਉਪਾਖਯਾਨ ਵਾਰਤਾ ਹੈ।

ਇਉਂ ਦਸਮ-ਗ੍ਰੰਥ ਵਿਚ, 'ਤ੍ਰਿਯਾ ਚਰਿਤ੍ਰ' ਦੇ ਆਰੰਭ ਵਿਚ ਹੀ, ਇਸ ਸਾਰੇ ਅਧਿਆਇ ਨੂੰ ਜਿਸ ਵਿਚ ਕਿ ਪ੍ਰੋਫ਼ੈਸਰ ਰਾਮ ਪ੍ਰਕਾਸ਼ ਸਿੰਘ ਜੀ ਵਾਲੀ 'ਰੂਪਕੋਅਰ' ਦੀ



ਵਾਰਤਾ ਦਰਜ ਹੈ, ਗੁਰੂ ਸਾਹਿਬ ਜੀ ਨੇ ਆਪ ਹੀ 'ਪਾਖਯਾਨ ਚਰਿਤ੍ਰ ਲਿਖਯਤੇ' ਕਹਿ ਕੇ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਰੂਪ ਕੌਰ ਕੀ ਕਥਾ ਇਕ ਮਨੋਕਲਪਤ ਕਹਾਣੀ ਕਿੱਸਾ ਹੈ, ਸੁਹਿਦਰ ਸੰਹਿਤਾ ਹੈ, ਜੋ ਕਿ ਮਨੋਵਿਲਾਸ ਲਈ ਤੇ ਹਿਤੋਪਦੇਸ਼, ਨਸੀਹਤ ਦੇਣ ਲਈ ਕਹੀ ਤੇ ਕਥਨੀ ਗਈ ਹੈ। ਇਉਂ ਦਸਮ-ਗ੍ਰੰਥ ਵਿਚ ਪਾਤਸ਼ਾਹ ਨੇ 'ਤ੍ਰਿਯਾ ਚਰਿਤ੍ਰ' ਦੇ ਅੰਤ ਵਿਚ, ਸਮਾਪਤ ਭਾਗ (Epilogue) ਰਾਹੀਂ ਆਪ ਕਿਹਾ ਹੈ :- Das (5

***ਸੁਨੈ ਗੁੰਗ ਜੌ ਯਾਹਿ ਸੁ ਰਸਨਾ ਪਾਵਈ॥***

***ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥੪੦੪॥***

(ਤ੍ਰਿਯਾ ਚਰਿਤ੍ਰ ੪੦੫)

'ਪਖਜਾਨ ਚਰਿਤ੍ਰ' ਅਥਵਾ ਤ੍ਰਿਯਾ ਚਰਿਤ੍ਰ ਨਾਮੀ ਅਧਿਆਇ ਵਿਚ ਪਹਿਲਾ ਚਰਿਤ੍ਰ ਯਾ ਵਾਰਤਾ ਇਸਤ੍ਰੀ ਦੇ ਵਿਰਾਟ ਰੂਪ (metaphysical reality) ਦੀ ਹੈ, ਤੇ ਇਸ ਦੇ ਆਰੰਭ ਵਿਚ ਹੀ ਇਸਤ੍ਰੀ ਤੇ ਅਕਾਲ ਪੁਰਖ ਨੂੰ ਅਭੇਦ ਕਰਕੇ ਦਰਸਾਇਆ ਹੈ :

***ਤੁਹੀ ਖੜਗਧਾਰ ਤੁਹੀ ਬਾਢਵਾਰੀ॥ਤੁਹੀ ਤੀਰ ਤਰਵਾਰ ਕਾਤੀ ਕਟਾਰੀ॥..***

***ਤੁਹੀ ਬਿਸਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ॥ ਤੁਹੀ ਬਿਸ੍ਵ ਮਾਤਾ...... ॥***

***ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਹਿ॥***

ਸਭ ਤੋਂ ਪਹਿਲਾ ਚਰਿਤ੍ਰ ਗੁਰੂ ਜੀ ਨੇ ਉਸ ਤ੍ਰਿਯਾ ਦਾ ਵਰਨਣ ਕੀਤਾ ਹੈ, ਜੋ ਅਕਾਲ ਪੁਰਖ, ਸਰਬਾਧਾਰ ਪਾਰਬ੍ਰਹਮ, ਸ੍ਰਿਸ਼ਟੀ ਦਾ ਕਰਤਾ ਹੈ ਅਤੇ ਫੇਰ,

***ਤੁਹੀ ਜੋਗ ਮਾਯਾ ਤੁਹੀ ਜੋਗ ਬਾਨੀ॥***

ਸਰਵ ਵਿਸ਼ਵ ਤੇ ਜੀਵ ਵਿਚ ਚੇਤਨਸੱਤਾ ਰੂਪ ਭੀ ਹੈ, ਜਿਸ ਸੱਤਾ ਦੀ ਪ੍ਰਤਿਭਾ ਦੇ ਆਸਰੇ ਕਵੀ, ਲਿਖਾਰੀ ਤੇ ਬੁੱਧਿਵਾਨ ਸਾਹਿਤਕ ਰਚਨਾ ਕਰਦੇ ਹਨ।

***ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ॥***

***ਕਾਰਨ ਈਸ ਕਲਾ ਕਮਲਾ ਹਰਿ ਅਦ੍ਰ ਸੁਤਾ ਜਹ ਦੇਖੋ ਉਹੀ ਹੈ॥***

***ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮੱਧਿ ਗੁਹੀ ਹੈ॥***

(ਚੰਡੀ ਚਰਿਤ੍ਰ ਉਕਤਿ ਬਿਲਾਸ, ਪੰਨਾ ੭੪)

ਇਹੋ ਅਨਾਦੀ ਤਿੰਨ ਕਾਲ ਸਤਯ ਸ਼ਕਤੀ ਇਸਤ੍ਰੀ ਦਾ ਦਿੱਬ ਤੇ ਸਨਾਤਨ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ ਕੀਤਾ ਹੈ ਅਤੇ ਇਸੇ ਸ਼ਕਤੀ ਦਾ ਕਿਰਦਾਰ 'ਤ੍ਰਿਯਾ ਚਰਿਤ੍ਰ ਉਪਾਖਯਾਨ' ਦੇ ਪਹਿਲੇ ਚਰਿਤ੍ਰ ਦਸਮ ਗ੍ਰੰਥ ਵਿਚ ਵਰਨਣ ਹੋਇਆ ਹੈ, ਜਿਸ ਵਿਚ ਕਿ 'ਦੈਂਤ ਸੰਘਾਰਨ ਚੰਡਾ' ਦੀ ਵਾਰਤਾ ਕਹੀ ਹੈ। ਮਨੁੱਖ ਦੇ ਅੰਤਰ ਆਤਮੇ ਪ੍ਰੋਖ ਇਸਥਿਤ ਉਹ ਈਸ਼ਵਰੀ-ਸ਼ਕਤੀ ਹੈ, ਜਿਸ ਦੁਆਰਾ ਜੀਵ ਬਦੀ ਤੇ ਅਧਰਮ ਉੱਤੇ ਫ਼ਤਹਿ ਪਾਉਂਦਾ ਹੈ।

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***

(ਪੰਨਾ ੪੪੧)

ਗੁਰਵਾਕ ਦਾ ਆਸ਼ਾ ਭੀ ਇਹੋ ਹੈ।

ਇਉਂ ਆਰੰਭ ਦਸਮ ਗ੍ਰੰਥ ਦੀ ਉਸ ਰਚਨਾ ਦਾ ਹੁੰਦਾ ਹੈ, ਜੋ ਕਿ ਸਾਰੇ ਗ੍ਰੰਥ ਦਾ ਲੱਗ-ਭੱਗ ਅਰਧ ਭਾਗ ਹੈ ਤੇ ਕਥਾ ਇਉਂ ਤੁਰਦੀ ਹੈ :-

***ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ॥***
***ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤ੍ਰੰਗ॥ ੪੬॥***

ਇਥੇ ਭੀ ਸਪੱਸ਼ਟ ਕਰ ਦਿੱਤਾ ਹੈ ਕਿ ਜੋ ਕਥਾ ਕਹਾਣੀਆਂ ਗੁਰੂ ਸਾਹਿਬ ਅੱਗੇ ਲਿਖਣ ਲੱਗੇ ਹਨ, ਉਹ ਵਾਸਤਵਿਕ ਇਤਿਹਾਸ ਨਹੀਂ, ਮਨ ਰੂਪੀ ਨਦੀ ਵਿਚ ਉਪਜੇ ਹੋਏ ਵਾਕ-ਤਰੰਗ ਹਨ। ਹੁਣ 'ਤ੍ਰਿਯ ਚਰਿਤ੍ਰ' ਆਰੰਭ ਕਰਦੇ ਹਨ।

***ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ॥..***
***ਤਾ ਕੌ ਰੂਪ ਅਨੂਪ ਅਤਿ ਜੌ ਬਿਧਿ ਧਰਯੌ ਸੁਧਾਰਿ॥..***
***ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ॥..***
***ਨਿਰਖ ਰਾਇ ਅਟਕਤਿ ਭਈ.. ॥***
***ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ॥ ੫॥..***
***ਬਹੁਤ ਬਰਸ ਸੰਗ ਅਪਸਰਾ ਭੂਪਤਿ ਮਾਨੇ ਭੋਗ॥***
***ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ॥ ੭॥***

ਚਿਤ੍ਰਵਤੀ ਨਗਰ ਵਿਚ ਚਿਤ੍ਰ ਸਿੰਘ ਨਾਮੀ ਇਕ ਅਨੂਪਮ ਸੁੰਦਰ ਰਾਜਾ ਸੀ, ਜਿਸ ਉੱਤੇ ਇਕ ਅਪਸਰਾ ਮੋਹਿਤ ਹੋ ਗਈ ਤੇ ਕਈ ਵਰ੍ਹੇ ਉਸ ਦੀ ਵਹੁਟੀ ਬਣ ਕੇ ਰਾਜੇ ਨਾਲ ਰਹੀ। ਇਕ ਪੁੱਤ੍ਰ ਭੀ ਜਨਮਿਆ ਇਸ ਸੰਜੋਗ ਵਿਚੋਂ, ਪਰ ਫੇਰ ਅਪਸਰਾ ਆਪਣੇ ਮਨੁੱਸ਼ ਪ੍ਰੇਮੀ ਨੂੰ ਛੱਡ ਕੇ, ਆਪਣੇ ਅਸਲੀ ਘਰ, ਇੰਦ੍ਰ ਲੋਕ ਚਲੀ ਗਈ।

ਇਹ ਕਹਾਣੀ ਸੰਸਾਰ ਭਰ ਦੇ 'ਗ੍ਰੰਥ ਸਾਹਿਤ' ਦੀ ਪਹਿਲੀ ਕਹਾਣੀ ਹੈ, ਤੇ ਰਿਗ ਵੇਦ (੧੦.੧੫) ਵਿਚ ਉਰਵਸ਼ੀ ਤੇ ਪੁਰੂਰਵਾ ਦੇ ਨਾਵਾਂ ਨਾਲ ਅੰਕਿਤ ਕੀਤੀ ਹੋਈ ਹੈ। ਰਿਗ ਵੇਦ ਦੇ ਦਸਵੇਂ ਮੰਡਲ ਵਿਚ ਅੰਕਿਤ ਵਾਕਯੋਵਾਕ ਦੇ ਅਨੁਸਾਰ ਜਦੋਂ ਪੁਰੂਰਵਾ, ਉਰਵਸ਼ੀ ਦੀ ਜੁਦਾਈ ਵਿਚ ਅਤੀ ਬਿਹਬਲ ਹੋ ਜਾਂਦਾ ਹੈ ਅਤੇ ਆਤਮਘਾਤ ਦਾ ਨਿਸਚਾ ਕਰਦਾ ਹੈ, ਤਾਂ ਉਰਵਸ਼ੀ ਸੁਰਲੋਕ ਤੋਂ ਮ੍ਰਿਤੂਲੋਕ ਵਿਚ ਉਤਰਦੀ ਹੈ, ਤੇ ਪੁਰੂਰਵਾ ਨੂੰ ਕਹਿੰਦੀ ਹੈ :

***ਪੁਰੂਰਵਾ, ਮਰਨ ਨਿਸਚਾ ਤਿਆਗ ਦਿਉ, ਆਤਮਘਾਤ ਨ ਕਰੋ,***

***ਨਿਰਦਈ ਬਨ ਜੀਵਾਂ ਦੀ ਭੇਟਾ ਆਪਣਾ ਸਰੀਰ ਮਤ ਕਰੋ।***
***ਤ੍ਰਿਯਾ ਦੀ ਮਿੱਤ੍ਰਤਾ ਤਿੰਨ ਕਾਲ ਅਸਥਿਰ ਹੈ,***
***ਕਿਉ ਜੁ ਉਨ੍ਹਾਂ ਦਾ ਹਿਰਦਾ ਬਿੱਜੂ, ਮੁਰਦਾਖੋਰ ਦਾ ਹੈ।***

(ਰਿਚ, ੧੫)

Das

(5

ਇਸਤ੍ਰੀ ਦੇ ਮਨ 'ਤੇ ਚਰਿਤ੍ਰ ਦਾ ਇਹ ਵਿਸ਼ਲੇਸ਼ਨ ਤੇ ਜਾਇਜ਼ਾ ਰਿਗ ਵੇਦ ਵਿਚ ਅੰਕਿਤ ਹੈ, ਅਤੇ ਇਸਤ੍ਰੀ ਦੀ ਆਤਮਕ ਕ੍ਰਿਤ ਤੇ ਸਮਾਜਕ ਸਥਾਨ, ਨੀਵਾਂ ਤੇ ਘਟੀਆ ਦਰਜੇ ਦਾ ਹੈ, ਜੋ ਕਿ ਹਿੰਦੂ ਸ਼ਾਸਤ੍ਰਾਂ ਦੇ ਗ੍ਰੰਥਾਂ ਵਿਚ ਪ੍ਰਮਾਣੀਕ ਮੰਨਿਆ ਗਿਆ ਹੈ, ਅਤੇ ਜੋ ਪਿਛਲੇਰੀਆਂ ਸਹੰਸ੍ਰਾਬਦੀਆਂ ਵਿਚ ਵਰਤੋਂ ਵਿਚ ਲਿਆਂਦਾ ਗਿਆ ਹੈ, ਉਹ ਸਾਰੀ ਵਿਚਾਰਧਾਰਾ ਤੇ ਸਥਿਤੀ (Doctrine and practice) ਦਾ ਮੂਲ ਗਰਭ ਇਹੋ ਵਾਕਯੋਵਾਕ ਹੀ ਹੈ। ਗੁਰੂ ਨਾਨਕ ਜੀ ਦੇਵ ਨੇ ਜਦੋਂ ਬਚਨ ਕੀਤਾ :

***ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥***

(ਵਾਰ ਆਸਾ ਮ: ੧)

ਤਾਂ ਸੰਕੇਤ ਇਸ ਰਿਗ ਵੇਦ ਵਿਚੋਂ ਉਗਮੀ ਤੇ ਪਿਛਲੇਰੀਆਂ ਕਈ ਸਹੰਸ੍ਰਾਬਦੀਆਂ ਵਿਚ ਪ੍ਰਪੱਕ ਹੋ ਚੁੱਕੀ ਵਿਚਾਰਧਾਰਾ ਤੇ ਸਥਿਤੀ ਵੱਲ ਹੀ ਸੀ ਅਤੇ ਨਿਸ਼ਾਨਾ ਇਸ ਦਾ ਵਿਰੋਧ ਤੇ ਨਿਰੋਧ ਕਰਨਾ ਹੀ ਸੀ, ਜੋ ਵਿਚਾਰਧਾਰਾ ਤੇ ਸਥਿਤੀ ਨਾ ਕੇਵਲ ਹਿੰਦੂ ਸਮਾਜ, ਸਗੋਂ ਸੰਸਾਰ ਦੇ ਮਹਾਨ ਸਾਮੀ ਸਮਾਜਾਂ, ਈਸਾਈ, ਮੂਸਾਈ ਤੇ ਮੁਸਲਮ ਸਮਾਜਾਂ ਦੀ ਭੀ ਬੁਨਿਆਦ ਕਮਜ਼ੋਰੀ ਦਾ ਕਾਰਣ ਹਜ਼ਾਰਾਂ ਵਰ੍ਹੇ ਬਣੀ ਰਹੀ ਹੈ, ਅਤੇ ਜਿਸ ਦੇ ਹਾਨੀਕਾਰਕ ਪਰਿਣਾਮ ਦੀ ਸੋਝੀ ਕਿਤੇ ਹੁਣ ਉਨ੍ਹੀਵੀਂ ਸਦੀ ਵਿਚ ਸੰਸਾਰ ਨੂੰ ਪਈ ਹੈ।

ਚਿਤ੍ਰ ਸਿੰਘ, ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਵਿਚ ਪੁਰੂਰਵਾ ਦੇ ਪਰਛਾਵੇਂ ਪੁਣੇ ਤੋਂ ਕੰਮ ਲੈਂਦਾ ਹੈ ਅਤੇ ਅਪਸਰਾ ਦੇ ਅਲੋਪ ਹੋ ਜਾਣ ਉਤੇ

***ਤਿਹ ਬਿਨੁ ਭੂਪਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ॥***
***ਚਿਤ੍ਰ ਚਿੱਤ੍ਰ ਤਾ ਕੌ ਤੁਰਿਤ ਦੇਸਨ ਦਯੋ ਪਠਾਇ॥੮॥***

ਉਸ ਅਪੱਸਰਾ ਦੀ ਮੂਰਤ ਬਣਾ ਕੇ, ਆਪਣੇ ਜਸੂਸ ਬਾਹਰ ਅੰਦਰ ਦੇਸ਼ਾਂ ਵਿਦੇਸ਼ਾਂ ਵਿਚ ਭੇਜ ਦਿੱਤੇ ਕਿ ਇਹੋ ਜਿਹੀ ਸੁੰਦਰ ਤ੍ਰੀਮਤ ਲੱਭੋ। ਉਨ੍ਹਾਂ ਜਸੂਸਾਂ ਨੇ :

***ਖੋਜਤ ਓਡਛ ਨਾਥ ਕੇ ਲਹੀ ਕੰਨਿਆ ਏਕ॥***
***ਰੂਪ ਸਕਲ ਸਮ ਅਪਸਰਾ ਤਾਂ ਤੇ ਗੁਨਨ ਬਿਸੇਖ॥੯॥***

ਉੜੀਸਾ ਦੇਸ਼ ਦੇ ਰਾਜੇ ਦੀ ਧੀ ਜਾ ਲੱਭੀ, ਜੋ ਕਿ ਸੁੰਦਰ ਤਾਂ ਅਪਸਰਾ ਵਰਗੀ ਸੀ, ਪਰ ਗੁਣਾਂ ਵਿਚ ਅਪੱਸਰਾ ਨਾਲੋਂ ਵੱਧ ਸੀ, ਭਾਵ ਇਹ ਹੀ ਹੈ ਕਿ ਵਿਦਿਆ, ਕਲਾ ਆਦਿ

ਵਿਚ ਅਪੱਸਰਾ ਨਾਲੋਂ ਵਧੇਰੇ ਪ੍ਰਬੀਨ ਸੀ, ਕਿਉਂ ਜੋ ਪਤੀਬ੍ਰਤ ਧਰਮ ਤਾਂ ਇਸ 'ਓਡਛਨਾਥ' ਕੰਨਿਆ ਦਾ ਭੀ ਇਸ ਅਪੱਸਰਾ ਅਥਵਾ ਉਰਵਸ਼ੀ ਨਾਲੋਂ ਕੋਈ ਵਧੇਰੇ ਪ੍ਰਪੱਕ ਨਹੀਂ ਸੀ।

ਖ਼ੈਰ ! ਦਸਮ-ਗ੍ਰੰਥ ਵਿਚ ਅੰਕਿਤ ਕਥਾ ਇਉਂ ਹੈ ਕਿ ਇਸ ਉੜੀਸਾ ਦੀ ਰਾਜਕੁਮਾਰੀ ਨੂੰ ਚਿੱਤ੍ਰ ਸਿੰਘ ਨੇ ਖੋਹ ਲਿਆਂਦਾ। ਇਸ ਯੁੱਧ ਵਿਚ ਚਿੱਤ੍ਰ ਸਿੰਘ ਦਾ ਯੁਵਰਾਜ, ਹਨਿਵਤਿ ਸਿੰਘ, ਸੰਗ੍ਰਾਮ ਸ਼ਾਹ ਯਾ ਫ਼ੌਜਾਂ ਦਾ ਕਮਾਨ ਅਫ਼ਸਰ ਸੀ। ਚਿੱਤ੍ਰ ਸਿੰਘ ਆਪ ਰਣ ਤੱਤੇ ਵਿਚ ਹੋ ਕੇ ਨਹੀਂ ਲੜਿਆ :—

***ਹਨਿਵਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੇ ਸਾਥ॥***
***ਚਿੱਤ੍ਰ ਸਿੰਘ ਪਾਛੈ ਰਹਯੋ ਗਹੈ ਬਗਛਿਯਾ ਹਾਥ॥੧੪॥***

ਫੇਰ—

***ਮਾਰਿ ਓਡਛਾ ਰਾਇ ਕੌ ਲਈ ਸੁਤਾ ਤਿਹ ਜੀਤ॥***
***ਬਰੀ ਰਾਇ ਸੁਖ ਪਾਇ ਮਨ ਮਾਨ ਸਾਸਤ੍ਰ ਕੀ ਰੀਤਿ॥੧੭॥***

ਧੱਕੇ ਨਾਲ ਪਰਾਈ ਧੀ ਖੋਹ ਕੇ ਵਿਆਹ ਲੈਣੀ, 'ਸੁਖ ਪਾਇ ਮਨ' ਇਹ 'ਸਾਸਤ੍ਰ ਕੀ ਰੀਤਿ' ਹੈ। ਮਨੂ ਧਰਮ ਸ਼ਾਸਤ੍ਰ ਵਿਚ ਅਸ਼ਟ ਵਿਵਾਹ ਵਿਧਾਨ ਹਨ।

੧. ਬ੍ਰਾਹਮਣ ਵਿਵਾਹ : ਵਰ ਨੂੰ ਘਰ ਬੁਲਾ ਕੇ ਕੰਨਿਆ ਦੇਣੀ

੨. ਦੇਵ ਵਿਵਾਹ : ਯੱਗ ਕਰਵਾਉਣ ਵਾਲੇ ਨੂੰ ਕੰਨਿਆ ਦੇਣੀ

੩. ਆਰਸ਼ : ਵਰ ਤੋਂ ਬੈਲ ਆਦਿ ਕੀਮਤ ਲੈ ਕੇ ਕੰਨਿਆ ਦੇਣੀ

ਜਿਸ ਬਾਬਤ ਕਿ ਸਾਡੇ ਰਹਿਤਨਾਮਿਆਂ ਵਿਚ ਲਿਖਿਆ ਹੈ ਕਿ—

'ਧੀ ਭੈਣ ਕਾ ਪੈਸਾ ਲੇਈ। ਪਾਤਤ ਸਿੱਖ ਹੋਤ ਹੈ ਸੇਈ।'

੪. ਪ੍ਰਾਜਾਪਤਯ : ਕੁੜੀ ਤੇ ਮੁੰਡੇ ਦਾ ਪਰਸਪਰ ਰਜ਼ਾਮੰਦੀ ਨਾਲ ਵਿਆਹ, ਜਿਸ ਨੂੰ ਅੱਜ ਕੱਲ ਪ੍ਰੇਮ-ਸੰਯੋਗ (Love Marriage) ਆਖੀਦਾ ਹੈ, ਤੇ ਜਿਸ ਦਾ ਰੂਪਾਂਤ੍ਰ ਅਦਾਲਤੀ ਸ਼ਾਦੀ ਹੈ।

੫. ਗਾਂਧਰਵ ਵਿਵਾਹ : ਜਿੱਥੇ ਤੇ ਜਦੋਂ ਮਨ ਕੀਤਾ, ਸੰਯੋਗ ਕਰ ਲਿਆ, ਜਿਸ ਦਾ ਰੂਪਾਂਤ੍ਰ ਕਿ ਆਧੁਨਿਕ ਸੰਗਤ-ਵਿਵਾਹ (Companionnate marriage) ਹੈ, ਜਿਸ ਦਾ ਪ੍ਰਚਾਰ ਬਰਟ੍ਰੰਡ ਰਸਲ ਨੇ ਕੀਤਾ ਹੈ।

੬. ਆਸੁਰ : ਧੀ ਲੈਣੀ ਤੇ ਦੇਣੀ (ਵੱਟਾ), ਜਿਸ ਦਾ ਰਿਵਾਜ ਕਿ ਅੱਜ ਤੱਕ ਅਸਾਡੇ ਦੇਸ਼ ਦੀਆਂ ਕਈ ਜਾਤੀਆਂ ਵਿਚ ਹੈ।

੭. ਰਾਕਸ਼ਸ਼ ਵਿਵਾਹ : ਯੁੱਧ ਵਿਚ ਜਿੱਤ ਕੇ ਕੰਨਿਆ ਵਰ ਲੈਣੀ, ਜਿਸ ਤਰ੍ਹਾਂ ਕਿ ਅਸਾਡੇ

ਪਾਤ੍ਰ ਚਿੱਤ੍ਰ ਸਿੰਘ ਨੇ ਕੀਤਾ ਅਤੇ ਜਿਵੇਂ ਕਿ ਬਿਦੇਸ਼ੀ ਤੁਰਕ ਜਰਵਾਣੇ ਅਸਾਡੇ ਦੇਸ਼ ਦੀਆਂ ਧੀਆਂ ਭੈਣਾਂ ਨਾਲ ਕਈ ਸੌ ਵਰ੍ਹੇ ਕਰਦੇ ਚਲੇ ਆਏ ਸਨ ਅਤੇ ਜਿਸ ਤੋਂ ਸਿੰਘਾਂ ਨੂੰ ਦਸਮ ਪਾਤਸ਼ਾਹ ਨੇ ਇਉਂ ਕਹਿ ਕੇ ਵਰਜਿਆ ਸੀ, ਕਿ 'ਤੁਰਕਾਂ ਜਰਵਾਣਿਆਂ ਦੀ ਰੀਸ ਨਾ ਕਰਨ, ਕਿਉਂ ਜੁ ਸਿੰਘ-ਆਦਰਸ਼ ਉਚੇਰੇ ਹਨ :-

***ਹਮ ਲੇ ਜਾਨੈਂ ਪੰਥ ਉਚੇਰੇ। ਨਹੀਂ ਅਧੋਗਤਿ ਬਿਖੈ ਪੁਚਾਵੈਂ।***

(ਗੁਰ ਪ੍ਰਤਾਪ ਸੂਰਜ, ਰੁਤ ੬, ਅੰਸੂ ੨੦)

੮. ਪੈਸ਼ਾਚ ਵਿਵਾਹ : ਰੋਂਦੀ ਕੁਰਲਾਂਦੀ ਕੰਨਿਆ ਖੋਹ ਕੇ ਲੈ ਜਾਣੀ, ਜਿਵੇਂ ਕ੍ਰਿਸ਼ਨ ਜੀ ਰੁਕਮਣੀ ਨੂੰ ਦੇਵ ਪੂਜਾ ਕਰਦੀ ਨੂੰ ਖੋਹ ਕੇ ਲੈ ਗਏ ਸਨ ਤੇ ਜਿਵੇਂ ੧੯੪੭ ਦੀ ਦੇਸ਼-ਵੰਡ ਵੇਲੇ ਹਜ਼ਾਰਾਂ ਬੱਚੀਆਂ ਖੋਹ ਲਈਆਂ ਗਈਆਂ। ਇਹ ਅੱਠੇ ਤਰੀਕੇ ਕੰਨਿਆ ਵਰਨ ਦੇ 'ਸ਼ਾਸਤ੍ਰ ਕੀ ਰੀਤਿ' ਹੈ, ਤੇ ਇਸੇ ਲਈ ਚਿਤ੍ਰ ਸਿੰਘ ਨੇ ਉੜੀਸਾ ਦੀ ਰਾਜਕੁਮਾਰੀ, ਜਿਸ ਦਾ ਨਾਮ ਚਿਤ੍ਰਮਤੀ ਸੀ, ਨੂੰ ਨਿਸ਼ਚਿੰਤ ਹੋ ਕੇ, 'ਸੁਖ ਪਾਇ ਮਨ' ਵਿਆਹ ਲਿਆ। ਚਿਤ੍ਰਮਤੀ, ਚਿਤ੍ਰ ਸਿੰਘ ਦੀ ਵਿਆਹੁਤਾ ਇਸਤ੍ਰੀ ਤਾਂ ਬਣ ਗਈ, ਪਰ ਇਸ ਦਾ ਭਾਵ ਇਹ ਨਹੀਂ ਕਿ ਪਤਿਬ੍ਰਤ ਧਰਮ ਵਿਚ ਭੀ ਪ੍ਰਪੱਕ ਹੋ ਗਈ :

***ਹਨਿਵਤਿ ਸਿੰਘਹਿ ਸੌ ਰਹੈ ਚਿਤਵਤ ਆਠੌ ਜਾਮ॥੧੮॥***

ਅੱਠੇ ਪਹਿਰ ਆਪਣੇ ਮਤ੍ਰੇਏ ਪੁੱਤ੍ਰ ਹਨਵੰਤ ਸਿੰਘ ਦਾ ਧਿਆਨ ਹੀ ਆਪਣੇ ਮਨ ਵਿਚ ਵਸਾਈ ਰੱਖੇ। ਗੱਲ ਕੀ, ਚਿਤ੍ਰਮਤੀ ਰਾਜ ਕੁਮਾਰ ਨੂੰ ਕਿਸੇ ਬਹਾਨੇ ਆਪਣੇ ਕੋਲ ਲੈ ਆਈ।

***ਚੋਰਿ ਚਤੁਰਿ ਚਿਤ ਲਯੋ ਕਹੌ ਕਸ ਕੀਜੀਐ॥***
***ਸਾਹਮਨੇ ਬੈਠ ਕੇ ਦਿਲ ਕੋ ਜੋ ਚੁਰਾਏ ਕੋਈ।***
***ਐਸੀ ਚੋਰੀ ਕਾ ਪਤਾ ਖ਼ਾਕ ਲਗਾਏ ਕੋਈ।***
***ਅਤਿ ਸਰੂਪ ਸੁੰਦਰ ਸਰਸ ਮਨੌ ਮੈਨ ਕੇ ਐਨ॥***
***ਮੋ ਮਨ ਕੌ ਮੋਹਤ ਸਦਾ ਮਿਤ੍ਰ ਤਿਹਾਰੇ ਨੈਨ॥ ੨੪॥***

ਰਾਜਕੁਮਾਰ ਜੀ ਤੁਹਾਡੇ ਨੈਣ ਸੁੰਦਰ, ਰਸੀਲੇ, ਮਾਨੋ ਮੈਨਿਕਾ ਅਪੱਸਰਾ ਦੀਆਂ ਅੱਖਾਂ ਹਨ, ਇਸੇ ਲਈ ਇਹ ਮੋਮਨਾਂ ਨੂੰ (ਯਾ ਮੇਰੇ ਮਨ ਨੂੰ) ਸਦਾ ਮੋਂਹਦੇ ਹਨ। ਇਹੋ ਜਿਹੇ ਕਾਵਿ ਮਈ ਬਿਲਾਸ ਦੇ ਬਹੁਤ ਬਚਨ ਚਿਤ੍ਰਮਤੀ ਨੇ ਆਪਣੇ ਰਾਜ ਕੁਮਾਰ ਮਤ੍ਰੇਏ ਪੁੱਤ੍ਰ ਨਾਲ ਕੀਤੇ, ਪਰ :

***ਵਾਂ ਕੀ ਕਹੀ ਨ ਨ੍ਰਿਪਸੁਤ ਮਾਨੀ॥***
***ਚਿਤ੍ਰਮਤੀ ਤਬ ਭਈ ਖਿਸਾਨੀ॥***

ਬੱਸ, ਫਿਰ ਜਿਵੇਂ ਕਿ ਰਾਮ ਪ੍ਰਕਾਸ਼ ਸਿੰਘ ਜੀ ਨੇ ਲਿਖਿਆ ਹੈ, ਚਿਤ੍ਰਮਤੀ ਨੇ ਜਾਤਾ,

ਕਿ ਮੇਰੀ ਜੁਆਨੀ ਤੇ ਹੁਸਨ ਦਾ ਅਪਮਾਨ ਹੋਇਆ ਹੈ ਅਤੇ :

***ਚਿਤ੍ਰ ਸਿੰਘ ਪੈ ਜਾਇ ਪੁਕਾਰੇ॥***
***ਬਡੋ ਦੁਸ਼ਟ ਇਹ ਪੁਤ੍ਰ ਤੁਹਾਰੇ॥ ੨੮॥***
***ਫਾਰਿ ਚੀਰ ਕਰ ਅਪਨੇ ਮੁਖ ਨਖ ਘਾਇ ਲਗਾਇ॥***
***ਰਾਜਾ ਕੌ ਰੌਖਿਤ ਕਿਯੋ ਤਨ ਕੇ ਚਿਹਨ ਦਿਖਾਇ॥ ੨੯॥***

ਆਪਣੇ ਬਸਤਰ ਆਪ ਹੀ ਫਾੜ ਲਏ ਤੇ ਆਪ ਹੀ ਨਹੁੰਆਂ ਨਾਲ ਆਪਣੇ ਮੂੰਹ ਉੱਤੇ ਘਾਉ ਕਰ ਲਏ ਤੇ ਆਪਣੇ ਪਤੀ ਨੂੰ ਜਾ ਆਖਿਆ ਕਿ ਤੇਰਾ ਪੁੱਤਰ ਬੜਾ ਦੁਸ਼ਟ ਹੈ।

***ਬਚਨ ਸੁਨਤ ਕ੍ਰੋਧਿਤ ਨ੍ਰਿਪ ਭਯੋ॥ ਮਾਰਨ ਹੇਤ ਸੁਤਹਿ ਲੈ ਗਯੋ॥***
***ਮੰਤ੍ਰਿਨ ਆਨਿ ਰਾਵ ਸਮੁਝਾਯੋ॥ ਤ੍ਰਿਯਾ ਚਰਿਤ੍ਰ ਨ ਕਿਨਹੂੰ ਪਾਯੋ॥ ੩੦॥***

ਰਾਜੇ ਨੇ ਆਪਣੇ ਪੁੱਤ੍ਰ ਦੇ ਕਤਲ ਦਾ ਹੁਕਮ ਦੇ ਦਿੱਤਾ ਪਰ ਵਜ਼ੀਰਾਂ ਨੇ ਸਮਝਾਇਆ ਕਿ ਹੇ ਰਾਜਨ ! ਇਸਤ੍ਰੀ ਦਾ ਚਰਿੱਤ੍ਰ ਬੜਾ ਡੂੰਘਾ ਹੈ, ਇਸ ਦੀਆਂ ਗੱਲਾਂ ਵਿਚ ਝੱਟਪੱਟ ਨਹੀਂ ਆ ਜਾਈਦਾ।

***ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ***
***ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤਮ-ਸਤੁਸੁਭਮਸਤੁ।***

ਇਹ ਦਸਮ ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਨਾਮੀ ਭਾਗ ਦਾ ਦੂਜਾ ਅਧਿਆਇ ਹੈ ਅਤੇ ਅੱਗੇ ਜੋ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਆਉਂਦੀਆਂ ਹਨ, ਉਹ 'ਮੰਤ੍ਰੀ ਭੂਪ ਸੰਬਾਦੇ' ਰਾਜਾ ਚਿਤ੍ਰ ਸਿੰਘ ਤੇ ਉਸ ਦੇ ਵਜ਼ੀਰ ਦੀ ਆਪੋ ਵਿਚ ਦੀ ਗੱਲ ਬਾਤ ਹੈ, ਕੋਈ ਵਾਸਤਵਿਕ ਇਤਿਹਾਸ ਨਹੀਂ ਹੈ।

ਇਥੇ ਦੋ ਗੱਲਾਂ ਕਥਨ ਯੋਗ ਹਨ : ਮਾਤਾ ਪੁੱਤ੍ਰ ਦੇ ਵਿਭਚਾਰ ਦਾ ਵਿਸ਼ਾ ਲੋਕ-ਵਾਰਤਾ ਵਿਚ ਪਹਾੜਾਂ ਵਾਂਗ ਪੁਰਾਤਨ ਹੈ। ਯੂਨਾਨੀਆਂ ਦੀ ਊਡੀਪਸ (Oedepus) ਦੀ ਵਾਰਤਾ ਦਾ ਸਾਰੰਸ਼ (Motif) ਇਹ ਵਿਭਚਾਰ ਹੀ ਹੈ, ਜਿਸ ਦੇ ਆਧਾਰ ਤੇ ਆਧੁਨਿਕ ਮਹਾਂਵਿਗਿਆਨੀ 'ਫਰਾਇਡ' (Freud) ਨੇ ਊਡੀਪਸ ਮਾਨਸਕ ਰੋਗ (oedepus complex) ਦੀ ਉਲੇਖਨਾ ਕੀਤੀ ਹੈ। ਇਹ ਵਾਰਤਾ ਸਾਰੰਸ਼ ਵਿਚ ਇਕ ਤੋਂ ਵੱਧ ਥਾਂ ਮੌਜੂਦ ਹੈ, ਪਰ ਸਾਊ (Sophisticated) ਭਾਰਤੀ ਪ੍ਰੰਪਰਾ ਤੇ ਲੋਕਵਾਰਤਾ ਵਿਚ ਇਹ ਮਨੋਬ੍ਰਿਤੀ ਸਾਰੰਸ਼ ਮਤ੍ਰੇਈ ਮਾਂ ਦੀ ਯੁਵਕ ਪੁੱਤ੍ਰ ਨਾਲ ਵਿਭਚਾਰ ਦੀ ਇੱਛਾ ਦਾ ਰੂਪ ਧਾਰਨ ਕਰ ਗਿਆ ਹੈ, ਘੱਟੋ ਘੱਟ, ਲੋਕ-ਸਾਹਿਤ ਤੇ ਗ੍ਰੰਥ-ਸਾਹਿਤ ਵਿਚ। ਦਸਮ-ਗ੍ਰੰਥ ਦੇ ਤ੍ਰਿਯਾ ਚਰਿਤ੍ਰ ਦੀ ਵੱਡੀ ਕਹਾਣੀ, ਜਿਸ ਵਿਚੋਂ ਬਾਕੀ ਦੀਆਂ ਕਹਾਣੀਆਂ ਜੋ ਕਿ ੪੦੦ ਕੁ ਹਨ, ਨਿਕਲਦੀਆਂ ਹਨ, ਦਾ ਮਨੋਬ੍ਰਿਤੀ ਸਾਰੰਸ਼ ਇਹ ਊਡੀਪਸ ਮਾਨਸਕ ਰੋਗ ਹੀ ਹੈ, ਜਿਸ ਨੂੰ ਆਧਾਰ ਬਣਾ ਕੇ ਮਨਾਲੋਚਨਾ

(psychoanalysis) ਦੇ ਵਿਗਿਆਨੀ, ਮਨੁੱਖ ਦੇ ਸਮੁੱਚੇ ਚਰਿਤ੍ਰ ਨੂੰ ਉਲੇਖਣ ਤੇ ਦਰਸਾਉਣ ਦੇ ਯਤਨ ਕਰਦੇ ਹਨ। ਇਉਂ ਵਿਚਾਰਿਆਂ ਤ੍ਰਿਯਾ ਚਰਿਤ੍ਰ ਦੇ ਕਰਤਾ ਨੇ ਚਿਤ੍ਰਮਤੀ ਤੇ ਹਨਿਵੰਤਿ ਸਿੰਘ ਦੀ ਕਹਾਣੀ ਨੂੰ ਆਧਾਰ ਬਣਾ ਕੇ ਜਿਹੜਾ ਬਾਕੀ ੪੦੦ ਕਹਾਣੀਆਂ ਨੂੰ ਇਸ ਸੰਦੂਕ ਵਿਚ ਬੰਦ ਕੀਤਾ ਹੈ, ਇਸ ਦਾ ਗੋਜਯ ਰਹੱਸਯ ਬੜਾ ਮਹਾਨ ਪ੍ਰਤੀਤ ਹੋ ਆਉਂਦਾ ਹੈ। ਉਂਜ, ਇਕ ਕਹਾਣੀ ਕਥਾ ਨੂੰ ਅਵਿਲੰਭ ਬਣਾ ਕੇ, ਉਸ ਨਾਲ ਅਨੇਕ ਹੋਰ ਕਥਾ ਕਹਾਣੀਆਂ ਟੁੰਗਣ ਦੀ ਪ੍ਰਪਾਟੀ ਸਾਡੇ ਦੇਸ਼ ਦੀ ਸਾਹਿਤ-ਪ੍ਰੰਪਰਾ ਵਿਚ ਬਹੁਤ ਪੁਰਾਣੀ ਹੈ। ਪੰਡਤ ਗੁਣਾਡਯ ਦੀ ਰਚਿਤ 'ਬ੍ਰਹਤਕਥਾ' ਜੋ ਕਿ ਅਲੋਪ ਹੋ ਚੁੱਕੀ ਹੈ, ਅਤੇ ਜਿਸ ਬਾਬਤ ਡਾ: ਕੀਥ ਕਹਿੰਦਾ ਹੈ ਕਿ ਇਸ ਦੀ ਸਾਹਿਤਕ ਮਹਾਨਤਾ ਰਾਮਾਇਣ ਤੇ ਮਹਾਂਭਾਰਤ ਨਾਲੋਂ ਕਿਸੇ ਪ੍ਰਕਾਰ ਵੀ ਘੱਟ ਨਹੀਂ ਸੀ, (See A History of Sanskrit Literature, by Dr. Keith. p. 266) ਅਤੇ ਜਿਸ ਦੇ ਕਿ ਸੱਤ ਲੱਖ ਲੋਕ-ਸ਼ਲੋਕ ਸਨ, ਜਿਨ੍ਹਾਂ ਦਾ ਕਿ ਭੋਰ ਚੋਰ ਕਸ਼ੇਮੇਂਦ੍ਰ ਦੀ 'ਬ੍ਰਹਮਕਥਾਮੰਜਰੀ' (1063-66 A.D) ਤੇ ਸੋਮ ਦੇਵ ਦੀ 'ਕਥਾ ਸਰਿਤ-ਸਾਗਰ' (1081 A.D) ਹਨ, ਦੀ ਸਾਹਿਤਕ ਬਣਤਰ ਇਵੇਂ ਹੀ ਹੈ ਕਿ ਇਕ ਵੱਡੀ ਕਹਾਣੀ ਆਰੰਭ ਕਰਕੇ, ਬਾਕੀ ਅਨੇਕ ਕਹਾਣੀਆਂ ਉਸ ਵਿਚ ਪਾਈ ਗਏ। 'ਕਥਾ ਸਰਿਤ-ਸਾਗਰ' ਦੀ 'ਵੈਤਾਲਪੰਚਵਿਸਤੀ' ਅਤੇ ਵਿਸ਼ਨੂੰ ਸ਼ਰਮਾ ਦੇ 'ਪੰਚਤੰਤ੍ਰ' ਵਿਚ ਇਹੋ ਪ੍ਰਪਾਟੀ, ਇਕ ਕਹਾਣੀ ਨਾਲ ਅਨੇਕ ਵਿਲੋਕਤ੍ਰੀਆਂ ਕਹਾਣੀਆਂ ਟੁੰਗ ਦੇਣ ਦੀ, ਵਰਤੀ ਗਈ ਹੈ ਤੇ ਇਥੋਂ ਹੀ ਅਰਬੀ ਲਿਖਾਰੀਆਂ ਨੇ ਮਾਂਗਵੀ ਲੈ ਕੇ 'ਅਲਫ ਲੈਲਾ' ਆਦਿ ਪੁਸਤਕਾਂ ਵਿਚ ਵਰਤੀ ਹੈ, ਜਿਥੋਂ ਕਿ ਇਹ ਸਾਰੇ ਯੂਰਪ ਵਿਚ ਫੈਲੀ। ਪਰ ਦਸਮ-ਗ੍ਰੰਥ ਦੇ ਤ੍ਰਿਯਾ ਚਰਿਤ੍ਰ ਵਾਲਾ ਉਪਰੋਕਤ ਮਨੋਬ੍ਰਤੀ ਗੋਜਯ ਰਹੱਸ ਹੋਰ ਕਿਤੇ ਨਹੀਂ ਹੈ।

ਦੂਜੀ ਗੱਲ ਕਰਨ ਯੋਗ ਇਹ ਹੈ ਕਿ ਇਹੋ ਮਾਤਾ-ਪੁੱਤ੍ਰ ਵਿਭਚਾਰ ਦੀ ਕਹਾਣੀ ਅਨੇਕਾਂ ਢੰਗਾਂ ਨਾਲ, ਸਮਾਂ ਸਥਾਨ ਬਦਲ ਕੇ, ਅਸਾਡੇ ਦੇਸ਼ ਦੀਆਂ ਅਨੇਕ ਭਾਸ਼ਾਵਾਂ ਵਿਚ ਵਰਨੀ ਹੋਈ ਹੈ, ਜਿਹਾ ਕਿ ਉੜੀਆ ਅਤੇ ਤਾਮਿਲ ਵਿਚ। ਪੰਜਾਬੀ ਵਿਚ ਪੂਰਨ ਭਗਤ ਦੀ ਕਹਾਣੀ ਇਸੇ ਵਾਰਤਾ ਦਾ ਸਪੱਸ਼ਟ ਨਕਸ਼ ਹੈ :-

***ਅਲਫ ਆਖ ਸਾਖੀ ਸਿਆਲਕੋਟ ਅੰਦਰ, ਪੂਰਨ ਪੁੱਤ ਸਲਵਾਨ ਦੇ ਜਾਇਆ ਏ।***

(ਸੀਹਰਫੀ ਕਾਦਰਯਾਰ)

ਇਹ ਦੋ ਗੱਲਾਂ ਤੇ ਤੀਜੀ ਇਕ ਹੋਰ ਗੱਲ, ਅਸਾਡੇ ਦੇਸ਼ ਦੇ ਲੋਕ-ਸਾਹਿਤ ਅਤੇ ਗ੍ਰੰਥ-ਸਾਹਿਤ ਬਾਰੇ ਨਾ ਸਮਝਣ ਦੇ ਕਾਰਨ ਹੀ, ਅਨੇਕ ਲੋਕਾਂ ਵਿਚ ਅਤੇ ਸ੍ਰਦਾਰ ਰਾਮ ਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨਾਂ ਵਿਚ ਭੀ ਇਹ ਹਾਨੀਕਾਰਕ ਭੁਲੇਖਾ ਪ੍ਰਚੱਲਤ ਹੋ ਗਿਆ ਹੈ ਕਿ ਦਸਮ-ਗ੍ਰੰਥ ਦੇ 'ਤ੍ਰਿਯਾ ਚਰਿਤ੍ਰ' ਵਿਚ ਬਿਆਨੀ ਹੋਈ 'ਰੂਪ ਕੋਇਰ' ਦੀ ਕਹਾਣੀ, ਗੁਰੂ ਗੋਬਿੰਦ ਸਿੰਘ, 'ਤ੍ਰਿਯਾ ਚਰਿਤ੍ਰ' ਦੇ ਕਰਤਾ ਦੀ ਸ੍ਵੈ-ਜੀਵਨੀ ਤੇ ਇਤਿਹਾਸ ਦਾ ਭਾਗ ਹੈ। ਇਹ

ਤੀਜਾ ਕਾਰਨ, ਅੱਗੇ ਚੱਲ ਕੇ, ਰੂਪ ਕੌਰ ਦੀ ਕਹਾਣੀ ਦੀ ਚੀਰ ਫਾੜ ਕਰਨ ਵੇਲੇ ਦੱਸਾਂਗੇ।

ਕਹਾਣੀ ਇਉਂ ਚੱਲਦੀ ਹੈ ਕਿ ਜਿਸ ਵੇਲੇ ਚਿਤ੍ਰ ਸਿੰਘ ਦਾ ਮੰਤ੍ਰੀ ਉਸ ਨੂੰ ਵੀਹ ਤ੍ਰਿਯਾ ਚਰਿਤ੍ਰ ਸੁਣਾ ਚੁੱਕਿਆ ਤਾਂ :—

***ਰੀਝ ਰਾਇ ਐਸੇ ਕਹਿਯੋ ਬਚਨ ਮੰਤ੍ਰਿਯਨ ਸੰਗ॥***
***ਪੁਰਖ ਤ੍ਰਿਯਨ ਚਤੁਰਨ ਚਰਿਤ ਮੋ ਸੌ ਕਹਹੁ ਪ੍ਰਸੰਗ॥ ੨॥***

ਰਾਜਾ ਕਹਿਣ ਲੱਗਾ ਕਿ ਹੁਣ ਕੋਈ ਐਸੀ ਕਹਾਣੀ ਸੁਣਾਉ, ਜਿਸ ਵਿਚ ਪੁਰਸ਼ ਨੇ ਇਸਤ੍ਰੀ ਨਾਲ ਚਰਿਤ੍ਰ ਖੇਡਿਆ ਹੋਵੇ।

ਤਦ ਮੰਤ੍ਰੀ ੨੧ਵੀਂ ਤੇ ੨੨ਵੀਂ ਕਹਾਣੀ ਤ੍ਰਿਯਾ ਚਰਿਤ੍ਰ ਦੀ ਸੁਣਾ ਕੇ, ਉਸ ਕਹਾਣੀ ਦਾ ਅੰਤ ੨੩ਵੀਂ ਕਹਾਣੀ 'ਤੇ ਕਰਦਾ ਹੈ, ਜਿਸ ਵਿਚ ਕਿ ਪੁਰਖ ਚਲਾਕੀ ਨਾਲ ਇਸਤ੍ਰੀ ਨੂੰ ਮਾਤ ਦੇ ਦਿੰਦਾ ਹੈ ਅਤੇ ਇਹ ੨੩ਵੀਂ ਕਹਾਣੀ, 'ਇਤਿ ਸ੍ਰੀ ਚਰਿਤ੍ਰ ਪਾਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ...'

ਇਹ ੨੧ਵੀਂ, ੨੨ਵੀਂ ਤੇ ੨੩ਵੀਂ ਕਹਾਣੀ ਹੀ 'ਰੂਪ ਕੌਰ' ਦਾ ਕਿੱਸਾ ਹੈ, ਜਿਸ ਨੂੰ ਸ਼ਰਧਾ ਪੂਰਤ ਪਰ ਸਾਹਿਤ ਰਚਨਾ ਦੇ ਰੂਪਾਂਤ੍ਰਾਂ ਤੋਂ ਅਣਜਾਣ ਸਿੱਖ, ਗੁਰੂ ਗੋਬਿੰਦ ਸਿੰਘ, ਕਰਤਾ 'ਤ੍ਰਿਯਾ ਚਰਿਤ੍ਰ' ਦੀ, ਸ੍ਵੈ-ਜੀਵਨੀ ਇਤਿਹਾਸ ਸਮਝ ਲੈਂਦੇ ਹਨ ਅਤੇ ਪੁਸਤਕ ਕਰਤਾ ਜੋ ਮੁੜ ਮੁੜ 'ਚਰਿਤ੍ਰ ਪਖਯਾਨੇ' 'ਭੂਪ ਮੰਤ੍ਰੀ ਸੰਬਾਦੇ' ਦਾ ਹੋਕਾ ਦੇਈ ਜਾਂਦਾ ਹੈ, ਉਸ ਨੂੰ ਅਣਡਿੱਠ ਕਰੀ ਜਾਂਦੇ ਹਨ।

ਇਹ ਤਿੰਨੇ ਕਹਾਣੀਆਂ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਇਨ੍ਹਾਂ ਦਾ ਇਤਿਹਾਸਕ ਪਾਤ੍ਰ ਮੰਨੀਏ ਤਾਂ ਸਪੱਸ਼ਟ ਅਜਿਹੀਆਂ ਹਨ, ਜਿਨ੍ਹਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਭਰਪੂਰ ਨਿਰਾਦਰੀ ਹੁੰਦੀ ਹੈ ਅਤੇ ਉਨ੍ਹਾਂ ਦਾ ਚਰਿਤ੍ਰ ਜੋ ਇਨ੍ਹਾਂ ਕਹਾਣੀਆਂ ਨੂੰ ਇਤਿਹਾਸਕ ਘਟਨਾ ਮੰਨਣ ਕਰਕੇ ਉਘੜਦਾ ਹੈ, ਉਹ ਕੋਈ ਉਤੇਜਨ-ਜਨਕ (inspiring) ਨਹੀਂ ਅਤੇ ਨਾ ਹੀ ਉਹ ਗੁਰੂ ਮਹਾਰਾਜ ਦੇ ਪ੍ਰਮਾਣੀਕ ਜੀਵਨ-ਚਰਿਤ੍ਰ ਨਾਲ ਮੇਲ ਖਾਂਦਾ ਹੈ।

ਫੇਰ, ਕਿਉਂ ਕਈ ਸਿੱਖ, ਇਨ੍ਹਾਂ ਤਿੰਨਾਂ ਕਹਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਵਾਸਤਵਿਕ ਇਤਿਹਾਸ ਮੰਨਦੇ ਹਨ ਅਤੇ ਕਿਉਂ ਪ੍ਰੋਫ਼ੈਸਰ ਰਾਮ ਪ੍ਰਕਾਸ਼ ਸਿੰਘ ਜੀ ਜਿਹੇ ਵਿਦਵਾਨ ਭੀ ਇਸੇ ਹਾਨੀਕਾਰਕ ਭੁਲੇਖੇ ਵਿਚ ਫਸੇ ਪਏ ਹੋਏ ਹਨ ?

ਇਸ ਦੇ ਦੋਂਹ ਕਾਰਨਾਂ ਬਾਬਤ ਪਿੱਛੇ ਕਹਿ ਆਏ ਹਾਂ :-

(੧) ਤ੍ਰਿਯਾ ਚਰਿਤ੍ਰ ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ, ਜਿਵੇਂ ਕਿ ਬਚਿਤ੍ਰ ਨਾਟਕ ਹੈ, ਇਹ ਨਹੀਂ ਹੈ। ਇਹ ਲੌਕਿਕ ਗ੍ਰੰਥ (secular writing) ਨਹੀਂ ਹੈ। ਇਸ

ਦੀਆਂ ਕਹਾਣੀਆਂ ਤੇ ਕਥਾ ਵਸਤੂ ਅਸਾਡੇ ਦੇਸ਼ ਦੇ ਹਜ਼ਾਰਾਂ ਵਰ੍ਹੇ ਪੁਰਾਣੇ ਲੋਕ-ਸਾਹਿਤ, ਲੋਕ-ਵਾਰਤਾ ਅਤੇ ਗ੍ਰੰਥ-ਸਾਹਿਤ ਵਿਚੋਂ ਮਾਂਗਵਾ ਲਿਆ ਗਿਆ ਹੈ।

(੨) ਤ੍ਰਿਯਾ ਚਰਿਤ੍ਰ ਦੀ ਰਚਨਾ-ਸ਼ੈਲੀ (literary form) ਭੀ ਇਵੇਂ ਹੀ ਪ੍ਰਾਚੀਨ ਤੇ ਮਾਂਗਵੀਂ ਹੈ, ਜਿਵੇਂ ਕਿ ਇਸ ਦੀ ਕਥਾ-ਵਸਤੂ। ਇਨ੍ਹਾਂ ਦੋਹਾਂ ਗੱਲਾਂ ਨਾਲ ਭਲੀ ਭਾਂਤੀ ਵਾਕਫ਼ੀ ਪਰਿਚੈ ਨਾ ਹੋਣਾ ਹੀ ਇਸ ਭੁਲੇਖੇ ਦਾ ਕਾਰਨ ਹੈ ਕਿ 'ਗੁਰੂ ਕ੍ਰਿਤ' ਰਚਨਾ, ਅਵੱਸ਼ ਗੁਰਬਾਣੀ ਯਾ ਗੁਰਵਾਕ ਹੀ ਹੋ ਸਕਦਾ ਹੈ, ਲੌਕਿਕ ਸਾਹਿਤ (secular fiction) ਨਹੀਂ।

ਇਕ ਹੋਰ ਤੀਜੇ ਕਾਰਨ ਨੇ, ਜਿਸ ਦਾ ਕਿ ਸਬੰਧ ਭੀ ਸਾਹਿਤ ਕਲਾ-ਭੇਦਾਂ (literary technique) ਨਾਲ ਹੈ, ਇਸ ਭੁਲੇਖੇ ਨੂੰ ਪ੍ਰਪੱਕ ਕੀਤਾ ਹੈ, ਉਹ ਹੈ ਸਾਹਿਤ ਲਿਖਾਰੀ ਦਾ ਆਪਣੀ ਰਚਨਾ ਵਿਚ ਸਥਾਨਕ ਰੰਗ ਭਰਨ ਦਾ ਗੁਣ। ਹਰ ਪ੍ਰਕਾਰ ਦੇ ਕੋਮਲ ਹੁਨਰਾਂ ਦਾ ਅੰਤਿਮ ਨਿਸ਼ਾਨਾ ਇਹੋ ਹੁੰਦਾ ਹੈ ਕਿ ਕੋਮਲ ਰਚਨਾ (artisttic creation) ਦੁਆਰਾ ਅਜਿਹਾ ਰੂਪ ਵਿਦਮਾਨ ਕੀਤਾ ਜਾਵੇ, ਜਿਸ ਨਾਲ ਦਰਸ਼ਕ ਨੂੰ ਸਰਵਤ੍ਰ ਸਤਯ ਦਾ ਭੁਲੇਖਾ ਪਵੇ। ਮਨੋਕਲਪਤ ਵਾਸਤਵ-ਨਿਰਾਧਾਰ ਰਚਨਾ ਇਉਂ ਦਿਸ ਆਵੇ ਕਿ ਇਹ ਸ੍ਵਤਾਹ ਸਤਯ ਹੈ, ਐਵੇਂ ਕਥਨੀ ਮਾਤ੍ਰ ਮਾਯਾਧਾਰ ਦ੍ਰਿਸ਼ ਰੂਪ ਨਹੀਂ। ਜਿਸ ਹੱਦ ਤੱਕ ਕਲਾਕਾਰ ਇਹ ਇੰਦ੍ਰਜਾਲ ਰਚਨ ਵਿਚ ਸਫਲ ਹੁੰਦਾ ਹੈ, ਉਸ ਹੱਦ ਤੱਕ ਉਸ ਦੀ ਕਲਾ ਤੇ ਕ੍ਰਿਤ ਕਾਮਯਾਬ ਕਹੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ, ਜਿਥੇ ਗੁਰੂ ਅਵਤਾਰ, ਜਨਮ ਤੋਂ ਸਰਵਸਿਧੀ ਦੇ ਧਾਰਣੀ, ਮੁਕੰਦ ਤੇ ਮੁਕਤੀ ਪੱਥ-ਦਰਸ਼ਕ-ਜਯੋਤੀ ਤੇ ਗੁਰਬਾਣੀ ਦੇ ਪੈਗ਼ੰਬਰ ਸਨ, ਉਥੇ ਇਕ ਮਹਾਨ ਕਲਾਕਾਰ ਤੇ ਧੁਰੰਧਰ ਵਿਦਵਾਨ ਭੀ ਸਨ। ਉਹ ਜਾਣਦੇ ਸਨ ਕਿ ਮਾਯਾ ਚਰਿਤ੍ਰ ਤੇ ਰੂਪ ਨਿਰਮਿਤ ਕਰਨਾ, ਜਿਨ੍ਹਾਂ ਤੋਂ ਕਿ ਵਾਸਤਵਿਕ ਸਤਯ ਦਾ ਅਤੁੱਟ ਭੁਲੇਖਾ ਪਵੇ, ਇਹੋ ਉੱਚੀ ਕਲਾ ਦਾ ਆਸ਼ਾ ਹੈ। ਤਾਹੀਉਂ ਤਾਂ ਗੁਰੂ ਨੇ ਕਲਾਕਾਰ ਦੀ ਪ੍ਰਤਿਭਾ ਬਾਰੇ ਕਿਹਾ ਹੈ ਕਿ 'ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ'। ਇਸ ਆਸ਼ਾ ਪੂਰਤੀ ਲਈ ਕਲਾਕਾਰ ਆਪਣੀ ਰਚਨਾ ਵਿਚ ਸਥਾਨਿਕ ਤੇ ਇਤਿਹਾਸਕ ਰੰਗ ਭਰਦੇ ਹਨ, ਤਾਂ ਜੁ ਉਨ੍ਹਾਂ ਦੀ ਰਚਨਾ ਆਪਣੇ ਅੰਤਿਮ ਆਸ਼ੇ ਵਿਚ ਸਫਲ ਹੋਵੇ। ਪਿੱਛੇ ਜੋ ਕਾਦਰਯਾਰ ਦੀ ਸੀਹਰਫ਼ੀ ਦੀ ਤੁਕ ਦਿੱਤੀ ਹੈ, 'ਅਲਫ ਆਖ ਸਾਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦੇ ਜਾਇਆ ਏ'। ਇਸ ਵਿਚ 'ਸਿਆਲਕੋਟ' 'ਪੂਰਨ' ਤੇ 'ਸਾਲਵਾਹਨ' ਸਥਾਨਿਕ, ਵਾਸਤਵਿਕ ਤੇ ਇਤਿਹਾਸਕ ਰੰਗ ਕਵੀ ਨੇ ਭਰੇ ਹਨ। 'ਸਿਆਲਕੋਟ' ਪੰਜਾਬ ਦਾ ਪ੍ਰਸਿੱਧ ਨਗਰ ਹੈ ਤੇ ਕਾਦਰਯਾਰ ਦੀ 'ਸੀਹਰਫ਼ੀ' ਪੰਜਾਬੀ ਵਿਚ ਪੰਜਾਬੀਆਂ ਲਈ ਲਿਖੀ ਗਈ। ਇਸ ਤਰ੍ਹਾਂ ਮਾਤ-ਪੁੱਤ੍ਰ ਵਿਭਚਾਰ ਦੀ ਇਸ ਵਿਸ਼ਵ ਪ੍ਰਚੱਲਤ ਪ੍ਰਾਚੀਨ ਕਹਾਣੀ ਦੇ ਭਾਰਤੀ ਰੂਪਾਂਤ੍ਰ ਨੂੰ ਸਥਾਨਿਕ ਪਿਛੋਕੜ ਕਵੀ ਨੇ ਦਿੱਤਾ ਹੈ। 'ਪੂਰਨ' ਨਾਮ ਵਾਸਤਵਿਕ ਰੰਗ ਹੈ, ਕਿਉਂਕਿ ਇਹ ਇਕ ਆਮ ਪੰਜਾਬੀ ਨਾਮ ਹੈ, ਅਤੇ 'ਸਾਲਵਾਹਨ' ਰਾਜਾ ਭਾਰਤੀ ਇਤਿਹਾਸ ਵਿਚ ਹੋਇਆ ਤਾਂ ਹੈ, ਪਰ 'ਸਿਆਲਕੋਟ' ਉਸ ਦੀ ਰਾਜਧਾਨੀ ਨਹੀਂ ਸੀ, ਅਤੇ ਨਾ ਉਸ ਦਾ ਨਿਵਾਸ

ਅਸਥਾਨ। ਐਵੇਂ ਰਾਜ-ਪ੍ਰਬੰਧ ਕੇਂਦਰ ਸੀ, ਜਿਵੇਂ ਪਿਸ਼ੌਰ ਮਹਾਰਾਜਾ ਰਣਜੀਤ ਸਿੰਘ ਦਾ ਸੀ, ਪਰ ਕਾਦਰਯਾਰ ਦਾ ਮੰਤਵ ਕੇਵਲ ਇਸ ਜਗਤ-ਪ੍ਰਸਿੱਧ ਤੇ ਵਿਸ਼ਵ-ਪ੍ਰਚੱਲਤ ਕਿੱਸੇ ਨੂੰ ਇਤਿਹਾਸਕ ਰੰਗ ਦੇਣਾ ਸੀ, ਤਾਂ ਜੁ ਉਸ ਦੀ ਕਾਵਿ-ਰਚਨਾ ਦਾ ਮਾਯਾ ਜਾਲ ਅਸਲੀ ਹੋ ਭਾਸੇ, ਜੋ ਕਿ ਹਰ ਕਲਾ ਦਾ ਮੁੱਖ ਮੰਤਵ ਹੁੰਦਾ ਹੈ। ਇਸ ਤੋਂ ਇਹ ਅਨੁਮਾਨਣਾ ਕਿ ਮਹਾਰਾਜਾ ਸਾਲਵਾਹਨ, ਜਿਸ ਤੋਂ ਕਿ ਅੱਜ ਤੋਂ ੧੯੮੦ ਵਰ੍ਹੇ ਪਹਿਲੋਂ ਸ਼ਾਕਾ ਸੰਮਤ ਆਰੰਭ ਹੋਇਆ ਅਤੇ ਜਿਸ ਦੀ ਰਾਜਧਾਨੀ ਪ੍ਰਤਿਸ਼ਠਾਨ (ਦੱਖਣ) ਸੀ, ਉਹ ਸਿਆਲਕੋਟ ਰਹਿੰਦਾ ਸੀ ਤੇ ਲੂਣਾ ਨੂੰ ਵਿਆਹ ਲਿਆਇਆ ਸੀ, ਇਕ ਭਾਰੀ ਭੁੱਲ ਹੋਵੇਗੀ ਤੇ ਅਨੁਮਾਨਣ ਵਾਲੇ ਦੀ ਅਵਿੱਦਿਆ ਦਾ ਸਬੂਤ ਭੀ।

'ਤ੍ਰਿਯਾ ਚਰਿਤ੍ਰ' ਦੀ ੨੧ਵੀਂ, ੨੨ਵੀਂ ਤੇ ੨੩ਵੀਂ ਸਾਖੀ ਵਿਚ, ਇਸ ਗ੍ਰੰਥ ਦੇ ਕਰਤਾ, ਗੁਰੂ ਗੋਬਿੰਦ ਸਿੰਘ ਜੀ ਨੇ ਸਥਾਨਿਕ ਤੇ ਵਾਸਤਵਿਕ ਰੰਗ, ਹੁਨਰ-ਪੂਰਤੀ ਦੇ ਆਸ਼ੇ ਨੂੰ ਮੁੱਖ ਰੱਖ ਕੇ ਭਰਿਆ ਹੈ, ਉਸ ਤੋਂ ਹੀ ਅਣਜਾਣ ਆਦਮੀ ਭੁਲੇਖਾ ਖਾ ਕੇ ਇਉਂ ਅਨੁਮਾਨਦੇ ਹਨ, ਕਿ ਕਰਤਾ, ਆਪਣੇ ਜੀਵਨ ਦੀ ਇਤਿਹਾਸਕ ਘਟਨਾ ਬਿਆਨ ਕਰ ਰਿਹਾ ਹੈ। ਦਸਮ ਗੁਰੂ ਮਹਾਰਾਜ ਦੀ ਬਹੁਪੱਖੀ ਸ਼ਖ਼ਸੀਅਤ ਨੇ ਇਸ ਬੱਜਰ ਭੁਲੇਖੇ ਨੂੰ ਹੋਰ ਪ੍ਰਪੱਕ ਕੀਤਾ ਹੈ, ਜਿਸ ਕਾਰਨ ਕਿ ਸ਼ਰਧਾ-ਯੁਕਤ ਸਿੱਖ ਇਉਂ ਸਮਝਦੇ ਹਨ, ਕਿ ਇਹ ਵਾਕ ਗੁਰੂ ਦੇ ਹਨ ਅਤੇ ਇਸ ਲਈ ਹਰ ਪਹਿਲੂ ਤੋਂ ਤ੍ਰਿੰਨ ਕਾਲ ਸਤਯ ਹਨ।

ਇਹ ਹੈ ਤੀਜਾ ਕਾਰਨ, ਪ੍ਰੋਫ਼ੈਸਰ ਰਾਮ ਪ੍ਰਕਾਸ਼ ਸਿੰਘ ਜੀ ਵਰਗੇ ਵਿਦਵਾਨਾਂ ਦਾ ਇਸ ਭੁਲੇਖੇ ਵਿਚ ਫਸ ਜਾਣ ਦਾ, ਕਿ ਰੂਪ ਕੌਰ ਦੀ ਕਹਾਣੀ, ਇਸ ਦੇ ਕਰਤਾ ਦੀ ਇਤਿਹਾਸਕ ਘਟਨਾ ਹੈ, ਮਨੋਕਲਪਿਤ ਵਾਰਤਾ ਨਹੀਂ। ਉਹ ਸਾਹਿਤ ਕਲਾ ਭੇਦ (Literary Technique) ਨੂੰ ਯਥਾਰਥ ਵਰਨਣ ਸਮਝਣ ਦੀ ਭੁੱਲ ਕਰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਹਿਤ ਕਲਾ ਦੇ ਭੇਦ ਨੂੰ ਇਨ੍ਹਾਂ ਤਿੰਨਾਂ ਚਰਿਤ੍ਰਾਂ, ੨੧, ੨੨ ਤੇ ੨੩ ਵਿਚ, ਐਸੀ ਚਤੁਰਤਾ ਨਾਲ ਵਰਤਿਆ ਹੈ, ਕਿ ਸਾਧਾਰਣ ਪੁਰਸ਼ ਦਾ ਭੁਲੇਖਾ ਖਾ ਜਾਣਾ ਅਚੰਭੇ ਦੀ ਗੱਲ ਨਹੀਂ ਭਾਸਦੀ। ਤਾਂਹੀ ਤਾਂ ਗੁਰੂ ਜੀ ਨੇ ਆਪ ਇਸ ਰਚਨਾ ਬਾਰੇ ਕਿਹਾ ਹੈ ਕਿ, 'ਸੁਨੈ ਮੂੜ ਚਿੱਤ ਲਾਇ ਚਤੁਰਤਾ ਆਵਈ।' ਭਾਵ ਇਹ ਕਿ ਤ੍ਰਿਯਾ ਚਰਿਤ੍ਰ ਦੇ ਕਥਾ ਵਸਤੂ ਨੂੰ ਬੜੇ ਗੋਹ ਨਾਲ, 'ਚਿੱਤ ਲਾਇ', ਵਿਚਾਰੋ ਤਾਂ ਭੇਦ ਖੁੱਲ੍ਹਣਗੇ, ਜਿਸ ਨਾਲ ਪਾਠਕ ਦੀ ਬੁੱਧੀ ਦੀ ਤੀਕਸ਼ਣਤਾ ਵਿਚ ਵਾਧਾ ਹੋਵੇਗਾ।

***ਤੀਰ ਸਤੁੱਦ੍ਰਵ ਕੇ ਹੁਤੋ ਪੁਰ ਆਨੰਦ ਇਕ ਗਾਂਉ॥***
***ਨੇਤ੍ਰ ਤੁੰਗ ਕੇ ਢਿਗ ਬਸਤ ਕਾਹਿਲੂਰ ਕੇ ਠਾਉ॥ ੩॥***

ਇਹ, ਸਤਲੁਜ ਦੇ ਕੰਢੇ ਨੈਣਾ ਦੇਵੀ ਦੇ ਟਿੱਲੇ ਕੋਲ, ਕਾਹਲੂਰ ਰਾਜ ਵਿਚ, ਆਨੰਦਪੁਰ ਨਾਮੀ ਪਿੰਡ ਉਹੋ ਹੈ, ਜੋ ਭੰਗਾਣੀ ਦੇ ਯੁੱਧ ਉਪ੍ਰਾਂਤ ਦਸਮ ਪਾਤਸ਼ਾਹ ਨੇ ਆਣ

ਵਸਾਇਆ ਸੀ।

***ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਂਵ॥***

ਹੁਣ ਅਜਿਹੇ ਮਹਾਨ ਤੇ ਪ੍ਰਸਿੱਧ ਨਗਰ ਵਿਚ ਵਾਪਰੀ ਘਟਨਾ, 'ਤ੍ਰਿਯਾ ਚਰਿਤ੍ਰ' ਦਾ ਕਰਤਾ, ਵਰਨਣ ਕਰਨ ਲੱਗਾ ਹੈ, ਤਾਂ ਕਿਹੜਾ ਸ੍ਰੋਤ ਹੈ ਜੋ ਆਪਣੀਆਂ ਬਿਰਤੀਆਂ ਇਕਾਗਰ ਕਰਕੇ, ਹਿਤ ਚਿੱਤ ਲਾ ਕੇ ਨਾ ਸੁਣੇਗਾ ? ਬੱਸ ਇਹੋ ਨਿਸ਼ਾਨਾ ਸੀ ਕਰਤਾ ਦਾ, ਪਾਠਕਾਂ ਸਰੋਤਿਆਂ ਦਾ ਧਿਆਨ ਇਕਾਗਰ ਕਰ ਲੈਣ ਦਾ ਤੇ ਇਸ ਵਿਚ ਉਹ ਸਫਲ ਹੋਇਆ ਹੈ। ਹੋਰ, ਇਸ ਤੋਂ ਅੱਗੇ ਕਹੀ ਜਾਣ ਵਾਲੀ ਕਹਾਣੀ ਦਾ ਆਨੰਦਪੁਰ, ਖਾਲਸੇ ਦੀ ਜਨਮ ਭੂਮੀ ਦੀ ਤਾਰੀਖ਼ ਨਾਲ, ਕੋਈ ਸਿੱਧਾ ਯਾ ਅਸਿੱਧਾ ਸੰਬੰਧ ਨਹੀਂ ਹੈ।

***ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ॥***
***ਹੇਰਿ ਰਾਇ ਪੀੜਤ ਭਈ ਬਧੀ ਬਿਰਹਾ ਕੇ ਬਾਨ॥ ੫॥***

ਕਿਸੇ ਅਮੀਰ ਆਦਮੀ ਦੀ ਵਹੁਟੀ, ਜਿਸ ਦੇ ਪਤੀ ਨੂੰ ਦਫ਼ਤਰ ਵਾਲਿਆਂ ਨੇ ਛੁੱਟੀ ਨਹੀਂ ਦਿੱਤੀ ਹੋਵੇਗੀ, ਆਨੰਦਪੁਰ ਆਈ ਤੇ ਉਥੋਂ ਦੇ 'ਰਾਇ' ਨੂੰ ਦੇਖਦੇ ਸਾਰ ਮੋਹਿਤ ਤੇ ਬ੍ਰਿਹਾ ਵਿਚ ਬਿਹਬਲ ਹੋ ਗਈ। ਆਪਣੇ ਨੌਕਰਾਂ ਨੂੰ ਕਹਿਣ ਲੱਗੀ, ਜਿਵੇਂ ਕਿਵੇਂ ਹੋਵੇ, ਇਸ ਰਾਜੇ ਨੂੰ ਮੇਰੇ ਘਰ ਲੈ ਆਉ :—

***ਨਗਰ ਰਾਇ ਤੁਮਰੌ ਬਸਤ ਤਾਹਿ ਮਿਲਾਵਹੁ ਮੋਹਿ॥***

ਉਸ ਤੀਵੀਂ, ਜਿਸ ਦਾ ਨਾਮ ਰੂਪ ਕੌਰ ਸੀ, ਯਾ ਜੋ ਸ਼ਹਿਜ਼ਾਦਿਆਂ ਵਰਗੀ ਰੂਪਵਤੀ ਸੀ, ਦੇ ਨੌਕਰ ਰਾਜੇ ਨੂੰ ਕਹਿਣ ਲੱਗੇ, ਜੇ ਤੂੰ ਮੰਤ੍ਰ ਸਿੱਖਣਾ ਚਾਹੁੰਦਾ ਹੈਂ, ਜਿਸ ਦੀ ਕਿ ਤੂੰ ਢੂੰਡ ਵਿਚ ਹੈਂ, ਤਾਂ ਜਿਵੇਂ ਅਸੀਂ ਕਹੀਏ ਤੇ ਜਿੱਥੇ ਕਹੀਏ, ਉਥੇ ਚੱਲ। ਜਿਸ ਗੁਰੂ ਘਰ ਦੀ ਸਿੱਖਿਆ ਹੈ, ਕਿ–

***ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥***

(ਪੰਨਾ ੭੬੬)

ਉਹ ਗੁਰੂ ਇਹ "ਰਾਇ" ਕਿਵੇਂ ਹੋ ਸਕਦਾ ਹੈ ? ਸਿਦਕਵਾਨ ਸਿੱਖ ਇਉਂ ਵਿਚਾਰਨ। ਖ਼ੈਰ, 'ਰਾਇ' ਸਾਹਿਬ ਸਾਧੂ ਦਾ ਭੇਖ ਬਣਾ ਕੇ ਰਾਤ੍ਰੀ ਦੇ ਸਮੇਂ ਰੂਪ ਕੌਰ ਦੇ ਡੇਰੇ 'ਤੇ ਪੁੱਜ ਗਏ, ਤਾਂ ਇਸ ਨੇ ਮਨ ਦੀ ਮੁਰਾਦ ਪੂਰੀ ਹੋਈ ਜਾਣ, ਵਸਤ੍ਰ ਭੂਖਣ ਸਜਾ ਲਏ ਅਤੇ 'ਰਾਇ' ਸਾਹਿਬ ਵਾਸਤੇ :

***ਫੂਲ ਪਾਨ ਅਰੁ ਕੈਫ ਮੰਗਾਯੋ॥..ਆਗੇ ਟਰਿ ਤਾ ਕੌ ਤਿਨ ਲੀਨਾ॥***

ਪਾਨ ਬਾਬਤ ਦਸਮ ਗੁਰੂ ਦਾ ਰਹਿਤਨਾਮਿਆਂ ਦੁਆਰਾ ਹੁਕਮ ਹੈ ਕਿ, "ਸਿੱਖ ਹੋਇ ਕਰ ਪਾਨ ਖਾਇ ਸੋ ਭੀ ਤਨਖਾਹੀਆ", ਪਰ ਇਸ ਕਹਾਣੀ ਦੇ ਪਾਤ੍ਰ ਨੇ ਅਗਾਂਹ ਵੱਧ ਕੇ

'ਆਗੇ ਟਰਿ' ਪਾਨ ਤੇ ਅਫ਼ੀਮ ਮਿਲੀ ਸ਼ਰਾਬ ਫੜ ਕੇ ਛੱਕ ਲਈ।

ਕੈਫ ਛਕਿਆ ਹੋਇਆ ਹੋਵੇ, ਪਾਨ ਦਾ ਬੀੜਾ ਮੂੰਹ ਵਿਚ ਹੋਵੇ ਤੇ ਮੰਚ ਪੁਸ਼ਪ ਸ਼ੁਸ਼ੋਭਿਤ ਹੋਵੇ ਤਾਂ 'ਤ੍ਰਿਯਾ' ਇਉਂ ਨਾ ਕਹਿੰਦੀ ਤਾਂ ਹੋਰ ਕੀ ਕਰਦੀ ?—

am

0)

***ਤਬ ਤਾ ਸੋ ਤ੍ਰਿਯ ਯੋ ਕਹੀ ਭੋਗ ਕਰਹੁ ਮੋਹਿ ਸਾਥ॥***

'ਰਾਇ' ਸਾਹਿਬ ਐਵੇਂ ਹੈਰਾਨ ਹੁੰਦੇ ਪਏ ਹਨ ਕਿ,

***ਮੰਤ੍ਰ ਲੈਨ ਆਯੋ ਹੁਤੋ ਭਈ ਔਰ ਕੀ ਔਰ॥੧੪॥***

ਹੁਣ ਅੱਗੇ 'ਰਾਇ' ਸਾਹਿਬ ਤੇ ਰੂਪ ਕੌਰ ਵਿਚਕਾਰ ਜੋਗੀ ਤੇ ਸਹਿਤੀ ਦੇ ਸੁਆਲ ਜੁਆਬ ਸ਼ੁਰੂ ਹੁੰਦੇ ਹਨ :-

***ਸੁਆਲ :- ਕਹਯੋ ਤੁਹਾਰੋ ਮਾਨਿ ਭੋਗ ਤੋ ਸੋ ਨਹਿ ਕਰਿਹੋ॥..***
***ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ ?॥ ੧੭॥***

***ਜੁਆਬ :- ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ॥***
***ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ॥ ੧੮॥***

***ਸੁਆਲ:- ਪਾਂਇ ਪਰਤ ਮੋਰੇ ਸਦਾ ਪੂਜ ਕਹਿਤ ਹੈ ਮੋਹਿ॥***
***ਤਾ ਸੋ ਰੀਝ ਰਮਯੋ ਚਹਤ ਲਾਜ ਨ ਆਵਤ ਤੋਹਿ ?॥ ੧੯॥***

***ਜੁਆਬ :- ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ॥***
***ਭੋਗ ਰਾਧਕਾ ਸੋ ਕਰੇ ਪਰੇ ਨਰਕ ਨਹਿ ਜਾਇ॥ ੨੦॥***

ਗੱਲ ਕੀ, 'ਤ੍ਰਿਯਾ' ਰੂਪੀ ਸਹਿਤੀ ਨੇ 'ਰਾਇ' ਰੂਪੀ ਜੋਗੀ ਰਾਂਝੇ ਨੂੰ ਨਿਰੁਤ੍ਰ ਕਰ ਦਿੱਤਾ, ਇਉਂ ਕਹਿ ਕੇ :

***ਪੰਚ ਤੱਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ॥***
***ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ॥ ੨੧॥***

ਕਾਤਹਉਲਬੁਰਹਾਨ, ਸ਼ੰਕਾਸਮਾਧਾਨਕ ਸਤਿਗੁਰੂ ਗੋਬਿੰਦ ਸਿੰਘ ਜਿਨ੍ਹਾਂ ਉਤੇ ਉਕਤੀ ਯੁਕਤੀ ਸੰਬਾਦ ਦੁਆਰਾ ਵਿਜੈ ਪ੍ਰਾਪਤ ਕਰਨ ਦੀ ਸ਼ਕਤੀ ਮ੍ਰਿਤੂ ਲੋਕ, ਦੇਵ ਲੋਕ ਤੇ ਪਾਤਾਲ ਲੋਕ ਵਿਚ, ਕਿਸੇ ਜੀਵ ਨੂੰ ਨਹੀਂ ਸੀ, ਜਿਨ੍ਹਾਂ ਦੀ ਦੁਪਹਿਰ ਦੇ ਸੂਰਜਵਤ ਤੇਜਮਈ ਕ੍ਰਾਂਤੀ ਵੱਲ ਕੋਈ ਝਾਕ ਨਹੀਂ ਸੀ ਸਕਦਾ, 'ਦੁਰਨਰਿੱਛ ਦਰਸ਼ਨ ਸਤਿਗੁਰ ਕੇ', ਇਹ ਉਪਰੋਕਤ ਫੋਕੀਆਂ ਗੱਲਾਂ ਰੂਪ ਕੌਰ ਉਨ੍ਹਾਂ ਨਾਲ ਕਰ ਰਹੀ ਸੀ ? ਬੁੱਧੀਵਾਨਾਂ ਨੂੰ ਇਉਂ ਵਿਚਾਰ ਕਰਨਾ ਯੋਗ ਹੈ।

'ਰਾਇ' ਸਾਹਿਬ ਨੂੰ ਜੱਕੋ ਤੱਕਿਆਂ ਵਿਚ ਦੇਖ ਕੇ 'ਰੂਪ ਕੌਰ' ਨੇ ਇਕ ਹੋਰ ਤੀਰ

ਛੱਡਿਆ :

***ਆਜੁ ਹਮਾਰੇ ਸਾਥ ਮਿੱਤ੍ਰ ਰੁਚਿ ਸੋ ਰਤਿ ਕਰਿਯੈ॥***
***ਹੌ ਨਾਤਰ ਛਾਡੌ ਟਾਂਗ ਤਰੇ ਅਬਿ ਹੋਇ ਨਿਕਰਯੈ॥ ੨੮॥***

ਨਹੀਂ ਤਾਂ ਮੇਰੇ ਨਾਲ ਭੋਗ ਕਰੋ, ਯਾ ਮੰਨ ਲਉ, ਕਿ ਤੁਸੀਂ ਨਾਮਰਦ ਹੋ ਤੇ ਮੇਰੀ ਟੰਗ ਹੇਠੋਂ ਨਿਕਲ ਜਾਉ। ਇਹ ਚੈਲੰਜ ਸੁਣ ਕੇ :

***ਰਾਇ ਚਿੱਤ ਇਹ ਭਾਂਤਿ ਬਿਚਾਰੋ॥***
***ਇਹਾਂ ਸਿੱਖ ਕੋਈ ਨ ਹਮਾਰੋ॥..੪੧॥..***
***ਕਵਨ ਸਿਖਯ ਮੋਹਿ ਆਨਿ ਉਬਾਰੈ॥ ੪੨॥***

ਇਥੇ ਤਾਂ ਕੋਈ 'ਸਿੱਖਯ' ਨੇੜੇ ਨਹੀਂ ਜਿਹੜਾ ਮੈਨੂੰ ਬਚਾਅ ਲਵੇ, ਕੀ ਇਹ ਵਿਚਾਰ ਉਸ ਗੁਰੂ ਗੋਬਿੰਦ ਸਿੰਘ ਦੇ ਹਨ ? ਜਿਨ੍ਹਾਂ ਬਾਬਤ ਕਿਹਾ ਹੈ :

***ਜਾਹਿ ਸੰਗ੍ਰਾਮ ਬਾਰਤਾ ਹੋਇ, ਸ਼ਸਤ੍ਰ ਪ੍ਰਹਾਰਨ ਕਰਹਿ ਬਖਾਨ।***
***ਤਹ ਪ੍ਰਥਮ ਗਿਨਤੀ ਮਹਿ ਸਗਰੇ, ਕਲਗੀਧਰ ਕੋ ਗਿਨਹ ਮਹਾਨ।***

ਸਰਲ ਸੁਭਾਅ ਸ਼ਰਧਾਲੂ ਸਿੱਖ ਇਉਂ ਨਹੀਂ ਵਿਚਾਰਦੇ। 'ਸਿੱਖਯ' ਸ਼ਬਦ ਤੋਂ ਧੋਖਾ ਖਾ ਕੇ ਸਮਝਦੇ ਹਨ ਕਿ 'ਸਿੱਖ' ਤਾਂ ਗੁਰੂ ਦੇ ਹੀ ਹੁੰਦੇ ਹਨ। 'ਸਿੱਖਯ' ਸ਼ਬਦ ਇਥੇ, 'ਨੌਕਰ', 'ਮੁਲਾਜ਼ਮ' ਦੇ ਅਰਥਾਂ ਵਿਚ ਆਇਆ ਹੈ ਅਤੇ ਇਨ੍ਹਾਂ ਹੀ ਅਰਥਾਂ ਵਿਚ ਇਹ 'ਸਿੱਖਯ' ਸ਼ਬਦ ਅੱਗੇ ਜਾ ਕੇ ਭੀ ਵਰਤਿਆ ਹੋਇਆ ਹੈ, ਜਿੱਥੇ ਕਿਹਾ ਹੈ, ਕਿ ਰੂਪ ਕੌਰ ਨੇ 'ਚੋਰ ਚੋਰ' ਦਾ ਰੌਲਾ ਪਾ ਕੇ ਆਪਣੇ ਨੌਕਰ ਜਗਾ ਦਿੱਤੇ,

***ਚੋਰ ਚੋਰ ਕਹਿ ਕੈ ਉਠੀ ਸਿੱਖਯਨ ਦਿਯੋ ਜਗਾਇ॥***

ਕਬਿਉਬਾਚ ਬੇਨਤੀ ਚੌਪਈ, ਜੋ ਕਿ 'ਤ੍ਰਿਯ ਚਰਿਤ੍ਰ' ਦਾ ਹੀ ਸਾਹਿਤਕ ਭਾਗ ਹੈ, ਵਿਚ ਭੀ 'ਸਿੱਖ' ਸ਼ਬਦ, ਨੌਕਰਾਂ ਚਾਕਰਾਂ ਦੇ ਅਰਥ ਵਿਚ ਹੀ, ਇਸੇ ਲੇਖਕ ਗੁਰੂ ਸਾਹਿਬ ਨੇ ਵਰਤਿਆ ਹੈ :-

***ਸੁਖੀ ਬਸੈ ਮੋਰੋ ਪਰਿਵਾਰਾ॥***
***ਸੇਵਕ ਸਿੱਖ ਸਭੈ ਕਰਤਾਰਾ॥***

ਇਥੇ 'ਸਿੱਖ' ਦੇ ਅਰਥ ਸਿੱਖ ਮੱਤ ਦਾ ਧਾਰਣੀ ਨਹੀਂ ਹਨ, ਨੌਕਰ ਚਾਕਰ, ਨਾਲ ਰਹਿ ਕੇ ਸੇਵਾ ਵਾਲੇ ਹਨ। ਐਸੇ ਅਰਥ-ਭੇਦਾਂ ਬਾਬਤ ਹੀ ਕਿਹਾ ਹੈ, ਕਿ :

***ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥***

ਜੇ 'ਤ੍ਰਿਯਾ ਚਰਿਤ੍ਰ' ਵਰਗੇ ਗ੍ਰੰਥ-ਸਾਹਿਤ ਨੂੰ ਗੌਹ ਨਾਲ ਨਾ ਵੀਚਾਰੀਏ ਤਾਂ, ਚਤੁਰਤਾ

Das
(6

ਦੀ ਥਾਂ ਬੁੱਧੀ ਤੇ ਮਨ ਵਿਚ ਗਿਲਾਨੀ ਆਉਂਦੀ ਹੈ।

'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ ਇਥੇ 'ਸਿੱਖਯ' ਪਦ, ਬਹੁ ਭਾਵਾਰਥ ਵਾਚਕ, ਭੀ ਜਾਣ ਬੁੱਝ ਕੇ ਵਰਤਿਆ ਹੈ, ਤਾਂ ਜੁ ਇਹ ਕਹਾਣੀ ਆਰੰਭਣ ਵੇਲੇ, 'ਆਨੰਦਪੁਰ' ਦਾ ਜ਼ਿਕਰ ਕਰਕੇ, ਜਿਹੜਾ ਮਾਯਾ ਜਾਲ ਤਣਿਆ ਸੀ, ਉਸ ਨੂੰ ਕੁੱਝ ਸਹਾਰਾ ਮਿਲੇ। ਕਥਾ ਦੇ ਇਸ ਥਾਂ 'ਤੇ ਆ ਕੇ ਇਸ ਸਹਾਰੇ ਦੀ ਲੋੜ ਡਾਢੀ ਵਧ ਗਈ ਸੀ, ਕਿਉਂ ਜੁ ਸਰਲ ਤੋਂ ਸਰਲ ਸੁਭਾਅ ਦੇ ਪਾਠਕ, ਸ੍ਰੋਤਾ ਭੀ ਇਥੇ ਆ ਕੇ ਚੈਤੰਨ ਹੋ ਉਠਦਾ ਹੈ, ਕਿ ਇਹ ਜੰਤ੍ਰ ਮੰਤ੍ਰ ਲਈ ਭੇਸ ਬਦਲਣ ਵਾਲੀ ਹਸਤੀ, ਹੁੱਕੇ ਸ਼ਰਾਬਾਂ ਪੀਣ ਵਾਲਾ, ਅਵਾਰਾ ਤ੍ਰੀਮਤਾਂ ਦੇ ਪੰਜੇ ਵਿਚ ਫਸ ਜਾਣ ਵਾਲਾ 'ਰਾਇ' ਅਨੰਦਪੁਰਾਧੀਸ਼, ਗੁਰੂ ਨਹੀਂ ਹੋ ਸਕਦਾ। ਪਰ ਕਲਾ ਦੀ ਆਸ਼ਾ ਪੂਰਤੀ ਲਈ ਇਹ ਅਤਿ ਜ਼ਰੂਰੀ ਹੈ ਕਿ ਪਾਠਕ, ਸ੍ਰੋਤੇ ਕਾਵਿ ਕਲਾ ਦੇ ਮਾਯਾ ਜਾਲ ਦੀ ਨੀਂਦ੍ਰ ਤੋਂ ਅੰਤ ਤੱਕ ਜਾਗਰਤ ਨਾ ਹੋਣ, ਤਾਂ ਜੁ ਅੰਤ ਨੂੰ ਜਦੋਂ ਉਨ੍ਹਾਂ ਦੀ ਮਨ ਦੀ ਅੱਖ ਖੁੱਲ੍ਹੇ, ਤਾਂ ਕਲਾ ਦਾ ਅਸਰ ਹੋ ਚੁੱਕਾ ਹੋਵੇ, ਤੇ ਕਲਾਕਾਰ, ਜੋ ਭਾਵ ਚੈਤੰਨਤਾ ਤੇ ਮਾਨਸਿਕ ਪਰਿਵਰਤਨ ਪਾਠਕਾਂ ਅੰਦਰ ਉਪਜਾਣਾ ਚਾਹੁੰਦਾ ਹੈ, ਹੋਂਦ ਵਿਚ ਆ ਚੁੱਕੀ ਹੋਵੇ। ਇਸੇ ਨੂੰ ਅਰਸਤੂ (Aristotle) ਮਲਨਵ੍ਰਿਤੀ ਕਹਿੰਦਾ ਹੈ, ਜੋ ਕਿ ਹਰ ਉੱਚੀ ਕਲਾ ਦਾ ਅੰਤਿਮ ਨਿਸ਼ਾਨਾ ਹੈ।

ਅੰਤ ਵਿਚ 'ਰੂਪ ਕੌਰ' ਨੇ ਡਰਾਇਆ ਕਿ ਕਿਵੇਂ ਭੀ ਨਹੀਂ ਮੰਨਦੇ ਤਾਂ :

***ਅਬ ਹੀ ਚੋਰ ਚੋਰ ਕਹਿ ਉਠਹੌ॥ ਤੁਹਿ ਕੌ ਪਕਰ ਮਾਰ ਹੀ ਸੁਟਿਹੌ॥ ੫੫॥***

ਫੇਰ 'ਚੋਰ ਚੋਰ' ਦਾ ਰੌਲਾ ਪਾ ਕੇ ਆਪਣੇ ਡੇਰੇ ਦੇ 'ਸਿੱਖਯਨ' ਜਗਾ ਦਿੱਤੇ ਅਤੇ 'ਰਾਇ' ਸਾਹਿਬ ਆਪਣੀ ਜੁੱਤੀ ਧੋਤੀ ਛੱਡ ਕੇ ਨੱਸ ਗਏ। ਇਉਂ 'ਇਕੀਸਮੋ ਚਰਿਤ੍ਰ' ਸਮਾਪਤ ਹੁੰਦਾ ਹੈ। ਹੁਣ ਬਾਈ ਚਰਿਤ੍ਰ ਬੱਸ ਇਤਨਾ ਹੀ ਹੈ ਕਿ :

***ਚੋਰ ਬਚਨ ਸਭ ਹੀ ਸੁਨਿ ਧਾਇ॥***
***ਕਾਢੇ ਖੜਗ ਰਾਇ ਪ੍ਰਤਿ ਆਇ॥..***
***ਆਗੇ ਪਾਛੇ ਦਾਹਿਨੇ ਘੇਰਿ ਦਸੌ ਦਿਸ ਲੀਨ॥..***
***ਲਾਤ ਮੁਸਟ ਬਾਜਨ ਲਗੀ ਸਿੱਖਯ ਪਹੂੰਚੇ ਆਇ॥***
***ਬ੍ਰਾਤ ਬ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਯੋ ਛੁਰਾਇ॥ ੭॥***

'ਰਾਇ' ਆਪ ਤਾਂ ਰੌਲੇ ਗੌਲੇ ਵਿਚ ਬਚ ਕੇ ਨਿਕਲ ਗਿਆ ਤੇ ਰੂਪ ਕੌਰ ਦਾ ਭਾਈ ਲੋਕਾਂ ਨੇ ਚੋਰ ਜਾਣ ਕੇ ਫੜ ਲਿਆ ਤੇ ਮਾਰਿਆ ਕੁਟਿਆ ਤੇ ਅੰਤ ਨੂੰ ਹਵਾਲਾਤੇ ਪਾ ਦਿੱਤਾ। ਇਹ 'ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਬਾਈਸਵੋਂ ਚਰਿਤ੍ਰ ਸਮਾਪਤ' ਹੈ।

ਦੋ ਗੱਲਾਂ ਉਤੇ ਦੱਸ ਆਏ ਹਾਂ, ਜਿਨ੍ਹਾਂ ਤੋਂ ਸਾਧਾਰਣ ਬ੍ਰਿਤੀ ਅਤੇ ਸਾਹਿਤ ਰਚਨਾ ਭੇਦਾਂ

ਤੋਂ ਅਣਜਾਣ ਪਾਠਕ ਨੂੰ ਇਕੀਵਾਂ ਬਾਈਵਾਂ ਚਰਿਤ੍ਰ ਪੜ੍ਹ ਕੇ ਇਹ ਭੁਲੇਖਾ ਪੈਂਦਾ ਹੈ, ਕਿ ਇਹ ਕਹਾਣੀਆਂ ਕਰਤਾ ਦੀਆਂ ਸ੍ਵੈ-ਜੀਵਨੀਆਂ ਹਨ। ਇਕ 'ਆਨੰਦਪੁਰ' ਦਾ ਸਥਾਨਕ ਰੰਗ ਅਤੇ ਦੂਜਾ 'ਸਿੱਖਯ' 'ਗੁਰੂ' ਆਦਿਕ ਸ਼ਬਦ, ਜੋ ਕਿ ਨੌਕਰਾਂ ਚਾਕਰਾਂ ਅਤੇ 'ਰਾਇ' ਸੰਬੋਧਕ ਹਨ। ਇਕ ਤੀਜੀ ਗੱਲ ਇਸ ਬਾਈਵੇਂ ਚਰਿਤ੍ਰ ਵਿਚ ਹੋਰ ਹੈ, ਜਿਸ ਨੇ ਇਸ ਸਾਹਿਤਕ ਮਾਯਾ (Literary Illusion) ਨੂੰ ਹੋਰ ਵੀ ਪਕੇਰਾ ਰੂਪ ਦੇ ਦਿੱਤਾ ਹੈ।

ਇਸੇ ਬਾਈਵੇਂ ਚਰਿਤ੍ਰ ਵਿਚ, 'ਰੂਪ ਕੌਰ' ਅਤੇ 'ਰਾਇ' ਦੇ ਵਾਕਯੋਵਾਕ ਯਾ ਸਵਾਲਾਂ ਜਵਾਬਾਂ ਦੇ ਰੂਪ ਵਿਚ, ਉਹ ਗੁਰਵਾਕ ਦਰਜ ਹਨ, ਜਿਹੜੇ ਕਿ ਕਿਸੇ ਸ਼ਰਧਾਵਾਨ ਤੇ ਹਿਤਕਰ ਜੱਥੇਦਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਹੇਠਲੀਆਂ ਪਉੜੀਆਂ ਦੀ ਉਪਰਲੀ ਮਹਿਰਾਬ ਉੱਤੇ ਲਿਖੇ ਹੋਏ ਸਨ ਅਤੇ ਜਿਨ੍ਹਾਂ ਨੂੰ ਚਿਰੰਕਾਲ ਤੋਂ ਅਨੇਕ ਸਿੱਖ ਸ਼ਰਧਾਲੂ ਹਰ ਰੋਜ਼ ਪੜ੍ਹਦੇ ਸਨ, ਉਹ ਵਾਕ ਹਨ :-

*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਯਹੁ॥ ੫੧॥..*
*ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ॥*
*ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ॥*
*ਸਿੱਖਯ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ॥*
*ਹੋ ਕਹੁ ਸੁੰਦਰਿ ਤੁਹਿ ਸਾਥ ਗਵਨ ਕੈਸੇ ਕਰ ਕਰਿਯੈ॥ ੫੪॥*

ਇਹ ਛੰਦ 'ਤ੍ਰਿਯਾ ਚਰਿਤ੍ਰ' ਨਾਮੀ ਗ੍ਰੰਥ ਦਾ, ਨਿਰਸੰਸੇ ਵਾਸਤਵਿਕ ਹੈ। ਇਹ ਇਤਿਹਾਸ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਪੁੱਤਰ ਗੁਰੂ ਗੋਬਿੰਦ ਸਿੰਘ ਨੂੰ ਉਪਰੋਕਤ ਉਪਦੇਸ਼ ਦਿੱਤਾ, ਜਿਸਨੂੰ ਕਿ ਹਿਤੋਪਦੇਸ਼ ਨਮਿਤ 'ਤ੍ਰਿਯਾ ਚਰਿਤ੍ਰ' ਦੇ ਕਰਤਾ ਨੇ, ਬਾਈਵੇਂ ਚਰਿਤ੍ਰ ਵਿਚ ਗੁੰਦ ਦਿੱਤਾ। ਇਸ ਤੋਂ ਇਹ ਭਾਵ ਕੱਢਣਾ ਕਿ, ਕਿਉਂਕਿ ਇਹ ਛੰਦ ਵਾਸਤਵਿਕ ਘਟਨਾ ਅਧਾਰਿਤ ਹੈ ਇਸ ਲਈ ਬਾਈਵੇਂ ਚਰਿਤ੍ਰ ਦੀ ਕਥਾ ਮਨੋਕਲਪਿਤ ਸਾਹਿਤ ਨਹੀਂ, ਸਗੋਂ ਇਤਿਹਾਸਕ ਵਰਨਣ ਹੈ, ਜਿਸ ਦੇ ਪਾਤ੍ਰ 'ਤ੍ਰਿਯਾ ਚਰਿਤ੍ਰ' ਦੇ ਕਰਤਾ, ਆਪ ਗੁਰੂ ਗੋਬਿੰਦ ਸਿੰਘ ਜੀ ਹਨ, ਸਾਹਿਤ ਰਚਨਾ ਭੇਦਾਂ ਤੋਂ ਅਗਿਆਨਤਾ ਦਾ ਸੂਚਕ ਹੈ। ਅੱਠਵੀਂ ਸਦੀ ਦੀ ਬਗ਼ਦਾਦ ਵਿਚ ਰਚੀ ਗਈ ਅਰਬੀ ਭਾਸ਼ਾ ਦੀ 'ਅਲਫ ਲੈਲਾ' ਗਿਆਰਵੀਂ ਸਦੀ ਦੀ ਸੰਸਕ੍ਰਿਤ ਦੀ ਪੁਸਤਕ 'ਕਥਾਸਰਿਤ ਸਾਗਰ', ਤੇਰ੍ਹਵੀਂ ਸਦੀ ਦੀ ਫ਼ਾਰਸੀ ਦੀ ਪ੍ਰਸਿੱਧ ਪੁਸਤਕ 'ਬੁਸਤਾਨ', ਵਿਚ ਇਹ ਰਚਨਾ ਭੇਦ (Literary Technique) ਆਮ ਵਰਤੀ ਗਈ ਹੈ, ਜਿਥੇ ਕਿ ਕਥਾ ਕਹਾਣੀ ਵਿਚ ਆਇਆ ਕੋਈ ਨੁਕਤਾ ਵਿਸਤਾਰ ਕਰਨ

ਦੇ ਆਸ਼ੇ ਨਾਲ, ਹੋਰਨਾਂ ਕਵੀਆਂ ਦੇ ਕਿਸੇ ਹੋਰ ਪ੍ਰਸੰਗ ਪ੍ਰਥਾਇ ਕਹੇ ਹੋਏ ਕਾਵਿ-ਟੋਟੇ, ਕਥਾ ਕਹਾਣੀ ਦੇ ਪਾਤ੍ਰਾਂ ਦੇ ਮੂੰਹ ਵਿਚ ਪਾ ਦਿੱਤੇ ਗਏ ਹਨ, ਅਤੇ ਇਸ ਨੂੰ ਦੋਸ਼, ਸਗੋਂ ਕਾਵਿ ਕਲਾ ਦਾ ਗੁਣ ਸਮਝਿਆ ਗਿਆ ਹੈ। ਅਠਾਰ੍ਹਵੀਂ ਸਦੀ ਦੀ ਕ੍ਰਿਤ 'ਹੀਰ ਵਾਰਸ ਸ਼ਾਹ' ਵਿਚ ਕੁਰਾਨ ਸ਼ਰੀਫ਼ ਦੀਆਂ ਤੁਕਾਂ ਦੇ ਟੋਟੇ ਇਸੇ ਢੰਗ ਨਾਲ ਆਮ ਵਰਤੇ ਗਏ ਹਨ, ਜਿਸ ਤੋਂ ਕਿਸੇ ਨੇ ਇਹ ਭੁੱਲ ਕੇ ਭੀ ਨਹੀਂ ਅਨੁਮਾਨਿਆ ਕਿ ਹੀਰ ਰਾਂਝੇ ਦੀ ਪ੍ਰੇਮ-ਕਥਾ ਹਜ਼ਰਤ ਮੁਹੰਮਦ ਸਾਹਿਬ ਯਾ ਅੱਲਾ ਦੀ ਸ੍ਵੈ-ਜੀਵਨੀ ਨਾਲ ਇਤਿਹਾਸਕ ਸੰਬੰਧ ਰੱਖਦੀ ਹੈ, ਜਿਵੇਂ ਕਿ ਸਰਲ ਸੁਭਾਅ ਸ਼ਰਧਾਵਾਨ ਸਿੱਖ ਯਾ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਸਮਝੀ ਫਿਰਦੇ ਹਨ। ਵਾਰਸ ਸ਼ਾਹ ਦਾ ਇਹ ਦਾਹਵਾ ਕਿ ਉਸਨੇ ਕੁਰਾਨ ਸ਼ਰੀਫ਼ ਦੀਆਂ ਤੁਕਾਂ ਹੀਰ ਰਾਂਝੇ ਦੀ ਪ੍ਰੇਮ-ਵਾਰਤਾ ਵਿਚ ਵਰਤ ਕੇ ਉਨ੍ਹਾਂ ਤੁਕਾਂ ਦੇ ਪ੍ਰਯਾਯ ਲਿਖੇ ਹਨ ਤੇ ਤਸ਼ਰੀਹ ਕੀਤੀ ਹੈ।

ਇਹ ਕੁਰਾਨ ਸ਼ਰੀਫ਼ ਦੇ ਮਾਇਨੇ ਹਨ ਜਿਹੜੇ ਸ਼ਿਅਰ ਮੀਆਂ ਵਾਰਸਸ਼ਾਹ ਦੇ ਨੇ। ਇਉਂ ਹੀ ਇਸ ਉਪਰੋਕਤ ਗੁਰਵਾਕ ਛੰਦ ਦੇ 'ਤ੍ਰਿਯਾ ਚਰਿਤ੍ਰ' ਦੀ ਬਾਈਵੀਂ ਕਹਾਣੀ ਵਿਚ ਗੁੰਦੇ ਜਾਣ ਬਾਰੇ ਜਾਨਣਾ ਤੇ ਸਮਝਣਾ ਉਚਿਤ ਹੈ। ਅਸਾਂ ਇਸ ਲੇਖ ਵਿਚ ਇਉਂ ਕਿਹਾ ਹੈ ਕਿ:

੧. 'ਤ੍ਰਿਯਾ ਚਰਿਤ੍ਰ' ਦੀ ਸਾਹਿਤਕ ਪ੍ਰਣਾਲੀ ਦਾ ਪਿਛੋਕੜ ਬਹੁਤ ਪ੍ਰਾਚੀਨ ਤੇ ਨਿਰੋਲ ਭਾਰਤੀ ਹੈ, ਜਿਸ ਦੀਆਂ ਜੜ੍ਹਾਂ ਰਿਗ ਵੇਦ ਵਿਚ ਹਨ।

੨. 'ਤ੍ਰਿਯਾ ਚਰਿਤ੍ਰ' ਲੌਕਿਕ ਸਾਹਿਤ ਹੈ, ਗੁਰਬਾਣੀ ਅਥਵਾ ਗੁਰਵਾਕ ਨਹੀਂ ਹੈ।

੩. ਇਕੀਵੀਂ, ਬਾਈਵੀਂ ਤੇ ਤੇਈਵੀਂ ਸਾਖੀਆਂ— ਜਿਨ੍ਹਾਂ ਵਿਚ, ਜੋ ਕਿ 'ਰੂਪ ਕੋਇਰ' ਨਾ ਨੂਪ ਕੌਰ ਦੀ ਕਹਾਣੀ ਦਿੱਤੀ ਗਈ ਹੈ, ਉਹ ਸ੍ਵੈ-ਜੀਵਨ ਯਾ ਇਤਿਹਾਸ ਅਧਾਰਿਤ ਨਹੀਂ, ਮਨੋਕਲਪਿਤ ਰਚਨਾ ਹੈ। ਸੱਚ ਤਾਂ ਇਹ ਹੈ, ਕਿ ਇਹ ਤਿੰਨੇ ਕਹਾਣੀਆਂ, ਪਿੰਜਰ ਰੂਪ ਵਿਚ, ਅਰਬੀ ਦੀ ਅੱਠਵੀਂ ਸਦੀ ਦੀ ਪੁਸਤਕ 'ਅਲਫ਼ ਲੈਲਾ' ਵਿਚ ਮੌਜੂਦ ਹਨ।

੪. 'ਅਨੰਦਪੁਰ', 'ਸਿਖਯ', 'ਗੁਰੂ' ਆਦਿ ਵਿਸ਼ੇਸ਼ ਵਰਨਣ ਇਨ੍ਹਾਂ ਕਹਾਣੀਆਂ ਵਿਚ ਸਥਾਨਕ ਤੇ ਵਾਸਤਵਿਕ ਰੰਗ ਭਰਨ ਲਈ ਕੀਤਾ ਗਿਆ ਹੈ, ਜੋ ਕਿ ਸਾਹਿਤ ਰਚਨਾ ਭੇਦਾਂ ਦੇ ਐਨ ਅਨੁਕੂਲ ਹੈ ਅਤੇ ਉੱਚੀ ਕਲਾ ਦੇ ਉੱਚ ਆਸ਼ਿਆਂ ਦੀ ਪੂਰਤੀ ਲਈ ਕੀਤਾ ਗਿਆ ਹੈ।

੫. 'ਸੁਧ ਜਬ ਤੇ ਹਮ ਧਰੀ' ਛੰਦ ਇਤਿਹਾਸ ਅਧਾਰਿਤ ਹੈ, ਪਰ ਇਸ ਦੀ 'ਤ੍ਰਿਯਾ ਚਰਿਤ੍ਰ' ਦੀਆਂ ਕਹਾਣੀਆਂ ਵਿਚ ਗੋਂਦ ਦਾ ਕਦਾਚਿਤ ਇਹ ਭਾਵ ਨਹੀਂ ਨਿਕਲਦਾ ਕਿ ਇਨ੍ਹਾਂ ਕਹਾਣੀਆਂ ਦੀ ਕਥਾ ਵਸਤੂ ਇਤਿਹਾਸਕ ਹੈ ਅਤੇ ਇਨ੍ਹਾਂ ਦਾ ਮੁੱਖ ਪਾਤਰ, ਕਰਤਾ ਆਪ ਹੈ।

ਇਹ ਪੰਜ ਨੁਕਤੇ ਅਸਾਂ ਇਸ ਲੇਖ ਵਿਚ ਸਿੱਧ ਕਰਨ ਦਾ ਯਤਨ ਕੀਤਾ ਹੈ, ਜਿਨ੍ਹਾਂ



ਨੂੰ ਸਮਝੇ ਤੋਂ ਬਿਨਾਂ, ਇਸ ਪ੍ਰਕਾਰ ਦੇ ਹਾਨੀਕਾਰਕ ਭੁਲੇਖੇ, ਜਿਵੇਂ ਕਿ ਪ੍ਰੋਫ਼ੈਸਰ ਰਾਮਪ੍ਰਕਾਸ਼ ਸਿੰਘ ਜੀ ਦਾ ਲੇਖ, ਨਵਿਰਤ ਨਹੀਂ ਹੋ ਸਕਦੇ।

(ਸ਼੍ਰੋ: ਗੁ. ਪ੍ਰ. ਕ. ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਗੁਰਮਤਿ ਪ੍ਰਕਾਸ਼ ਅਕਤੂਬਰ, ੧੯੯੩ ਵਿਚੋਂ ਧੰਨਵਾਦ ਸਹਿਤ)

੨੪ ਵੇਂ ਚਰਿਤ੍ਰ ਅੰਦਰ ਚੰਦ੍ਰਮਤੀ ਦੀ ਪੁੱਤਰੀ ਸੁਮੇਰ ਕੌਰ ਨੇ ਆਪਣੇ ਪਤੀ ਰਾਜੇ ਦੇ ਮਰਨ ਮਗਰੋਂ ਇਕ ਆਪਣਾ ਮਿੱਤਰ ਬਣਾਇਆ। ਉਸ ਨੂੰ ਆਪਣੇ ਕੋਲ ਰੱਖਣ ਲਈ ਲੋਕਾਂ ਦੇ ਅੱਖੀਂ ਘੱਟਾ ਪਾਵਣ ਵਾਸਤੇ ਚਰਿਤ੍ਰ ਖੇਡਿਆ :-

*ਮੱਜਨ ਕਰ ਬਾਪੀ ਬਿਖੈ ਬੈਠਯੋ ਧਯਾਨ ਲਗਾਏ॥*
*ਕਹਿਯੋ ਆਨਿ ਮੁਹਿ ਦੈ ਗਏ ਦਰਸਨ ਸ੍ਰੀ ਜਦੁਰਾਏ॥ ੨੪॥*
*ਯੌਂ ਸੁਨਿ ਲੋਕ ਸਕਲ ਹੀ ਧਾਏ॥*
*ਛੇਰਾ ਸਕਰ ਕੁਚਾਰੂ ਲਯਾਏ॥*
*ਦੂਧ ਭਾਤ ਆਗੇ ਲੈ ਧਰਹੀ॥*
*ਭਾਂਤਿ ਭਾਂਤਿ ਸੌ ਪਾਇਨ ਪਰਹੀ॥ ੨੫॥*

ਇਸ ਤਰ੍ਹਾਂ ਉਸ ਮਿੱਤਰ ਨੂੰ ਪੂਜ ਬਣਾ ਕੇ ਸਮੇਰ ਕੌਰ ਨੇ ਆਪਣੇ ਘਰ ਰੱਖਿਆ।

*ਤਵਰ ਜਾਰ ਸੌਂ ਯੌਂ ਰਹੈ ਨਿਜੁ ਨਾਰੀ ਜਯੋਂ ਹੋਇ॥*
*ਲੋਗ ਗੁਰੂ ਕਹਿ ਪਰ ਪਰੈ ਭੇਦ ਨ ਪਾਵੈ ਕੋਇ॥ ੪੮॥*
*ਚੰਚਲਾਨ ਕੇ ਚਰਿਤ੍ਰ ਕੋ ਸਕਤ ਨ ਕੋਊ ਪਾਇ॥*
*ਚੰਦ੍ਰ ਸੂਰ ਸੁਰ ਅਸੁਰ ਸਭ ਬ੍ਰਹਮ ਬਿਸਨ ਸੁ ਰਾਇ॥ ੪੯॥*

੨੫ ਵੇਂ ਚਰਿਤ੍ਰ ਅੰਦਰ ਪ੍ਰੇਮ ਕੁਮਾਰੀ ਨਾਮ ਦੀ ਰਾਣੀ ਨੇ ਰਾਜੇ ਨੂੰ ਬੁੱਢਾ ਜਾਣ ਕੇ ਕਿ ਹੁਣ ਮੇਰੇ ਪੁੱਤਰ ਕੋਈ ਹੋਣਾ ਨਹੀਂ, ਚਰਿਤ੍ਰ ਖੇਡ ਕੇ ਕਿਸੇ ਗਰੀਬਣੀ ਦੇ ਜਨਮ ਸਮੇਂ ਬੱਚੇ ਨੂੰ ਆਪਣੇ ਪੇਟੋਂ ਜਨਮਿਆਂ ਦਸ ਕੇ ਪੁੱਤਰ ਬਣਾਇਆ। ਉਸ ਦਾ ਨਾਮ ਸ਼ੇਰ ਸਿੰਘ ਰੱਖਿਆ, ਸਮੇਂ ਨਾਲ ਉਹ ਰਾਜਾ ਬਣਿਆ।

*ਕਰਮ ਰੇਖ ਕੀ ਗਤਿ ਹੁਤੇ ਭਏ ਰੰਕ ਤੇ ਰਾਇ॥*
*ਰਾਵਤ ਤੇ ਰਾਜਾ ਕਰੇ ਤ੍ਰਿਯਾ ਚਰਿਤ੍ਰ ਬਨਾਇ॥ ੧੧॥*

੨੬ ਵੇਂ ਚਰਿਤ੍ਰ ਅੰਦਰ ਇਕ ਬਾਣੀਆ ਆਪਣੀ ਘਰਵਾਲੀ ਨਿਰਤਮਤੀ ਪਾਸ ਹਰ ਰੋਜ਼ ਆਪਣੀ ਵਡਿਆਈ ਵਾਸਤੇ ਝੂਠ ਬੋਲ ਕੇ ਕਿਹਾ ਕਰੇ ਕਿ ਅੱਜ ਮੈਂ ੨੦ ਚੋਰ ਮਾਰ ਦਿੱਤੇ ਹਨ ਤੇ ਫਿਰ ੩੦ ਚੋਰ ਮਾਰੇ ਹਨ।

***ਜਬ ਹੀ ਬਨਿਕ ਬਨਿਜ ਤੇ ਆਵੈ॥***
***ਬੀਸ ਚੋਰ ਅਬ ਹਨੇ ਸੁਨਾਵੈ॥***
***ਪ੍ਰਾਤ ਆਨਿ ਇਸ ਬਚਨ ਉਚਾਰੇ॥***
***ਤੀਸ ਚੋਰ ਮੈ ਆਜੁ ਸੰਘਾਰੇ॥੨॥***

ਇਕ ਦਿਨ ਨਿਰਤਮਤੀ ਨੇ ਮਨੁੱਖਾਂ ਵਾਲਾ ਲਿਬਾਸ ਧਾਰ ਕੇ, ਹੱਥ ਵਿਚ ਤਲਵਾਰ ਢਾਲਾ ਬਰਛੀ ਫੜ ਘੋੜੇ 'ਤੇ ਚੜ੍ਹ ਕੇ ਜਾ ਡਰਾਇਆ :-

***ਬਨਿਕ ਬਚਨ ਸੁਨਿ ਬਸਤ੍ਰ ਉਤਾਰੇ॥***
***ਘਾਸ ਦਾਂਤ ਗਹਿ ਰਾਮ ਉਚਾਰੇ॥***

ਇਥੋਂ ਤੱਕ ੨੬ ਚਰਿਤ੍ਰਾਂ ਦਾ ਤਰਤੀਬਵਾਰ ਜ਼ਿਕਰ ਕੀਤਾ ਹੈ। ਇਨ੍ਹਾਂ ਵਿਚ ਇਥੋਂ ਤਕ ੧੨ ਰਾਜਿਆਂ ਦਾ ਜ਼ਿਕਰ ਆ ਗਿਆ ਹੈ। ਇਸ ਤਰ੍ਹਾਂ ਹੀ ਸਾਰੇ ਚਰਿਤ੍ਰ ਵੱਖ-ਵੱਖ ਰੂਪ ਵਿਚ ਆਏ ਹਨ। ਪਰ ਇਥੇ ਵਿਸਥਾਰ ਦੇ ਡਰ ਕਾਰਣ ਸਾਰੇ ਨਹੀਂ ਦਿੱਤੇ ਜਾ ਸਕੇ। ਗੁਰੂ ਕਿਰਪਾ ਕਰੇ, ਸ੍ਰੀ ਦਸਮ ਗ੍ਰੰਥ ਬੋਧ ਭਾਗ ਦੂਜਾ ਵਿਚ ਵਿਸਥਾਰ ਸਾਹਿਤ ਦਿੱਤੇ ਜਾਣਗੇ।



ੴ ਵਾਹਿਗੁਰੂ ਜੀ ਕੀ ਫਤਹਿ ॥

# ਦਸਮ ਗ੍ਰੰਥ ਸੰਬੰਧੀ ਵਿਦਵਾਨਾਂ ਵੱਲੋਂ ਲਿਖੀਆਂ ਪੁਸਤਕਾਂ ਦੇ ਹਵਾਲੇ

(੧) 'ਦਸਮ ਗ੍ਰੰਥ ਦਰਸ਼ਨ ਪੁਸਤਕ ਅੰਦਰ ਪਿਆਰਾ ਸਿੰਘ ਪਦਮ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਦਰਸਾਇਆ ਹੈ ਅਤੇ ਗੁਰੂ ਕਾਲ ਵੇਲੇ ਸੰਮਤ ੧੭੫੫ ਵਿਚ ਹੀ ਇਸ ਦੀ ਸੰਪਾਦਨਾ ਹੋਈ ਦੱਸੀ ਹੈ। ਗੁਰੂ ਕਾਲ ਵੇਲੇ ਇਸ ਗ੍ਰੰਥ ਦੀ ਸੰਪਾਦਨਾ ਭਾਈ ਕੇਸਰ ਸਿੰਘ ਜੀ ਦੇ ਬੰਸਾਵਲੀ ਨਾਮਾ ਚਰਣ ੧੪ ਹੱਥ ਲਿਖਤ ਖਰੜੇ ਅਨੁਸਾਰ ਦਰਸਾਈ ਹੈ :-

***ਛੋਟਾ ਗਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ।***
***ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।***
***ਸਾਹਿਬ ਨੂੰ ਸੀ ਪਿਆਰਾ ਆਪਣੀ ਹੱਥੀਂ ਲਿਖਿਆ ਤੇ ਖਿਡਾਇਆ।***

(ਦਸਮ ਗ੍ਰੰਥ ਦਰਸ਼ਨ, ਪੰਨਾ ੨੫)

ਚਰਿਤ੍ਰੋ ਪਖਜਾਨ ਦੇ ਸੰਬੰਧ ਵਿਚ ਆਰੰਭਤਾ ਦੀ ਪੰਗਤੀ ਜੋ ਚਰਿਤ੍ਰਾਂ ਦੇ ਆਦਿ ਹੈ, ਪਿਆਰਾ ਸਿੰਘ ਜੀ ਪਦਮ ਨੇ ਮਹਾਨ ਕੋਸ਼ ਪੰਨਾ ੨੦੮੫ ਦੇ ਹਵਾਲੇ ਨਾਲ ਟੂਕ ਵਿਚ ਦੱਸਿਆ ਹੈ :-

***ਤੁਹੀ ਖੜਗਧਾਰਾ ਤੁਹੀ ਬਾਢਵਾਰੀ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ॥***
***ਹੱਲਬੀ ਜੁਨੱਬੀ ਮਗਰਬੀ ਤੁਹੀ ਹੈ॥ ਨਿਹਾਰੋਂ ਜਹਾਂ ਆਪ ਠਾਢੀ ਵਹੀਂ ਹੈਂ॥***

ਇਹ ਛੰਦ ਮਹਾਰਾਜਾ ਨਾਭਾ ਦੇ ਤੋਸ਼ੇਖ਼ਾਨੇ ਵਿਚ ਇਕ ਖ਼ੰਜਰ ਉੱਪਰ ਲਿਖਿਆ ਹੈ ਤੇ ਨਾਲ ਸੰਮਤ ੧੭੪੧ ਬਿ. ਇਉਂ ਦਿੱਤਾ ਹੈ— ਸੰਮਤ ੧੭੪੧ ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ ਜ਼ਾਹਰ ਹੈ ਕਿ ਇਹ ਛੰਦ ਗੁਰੂ ਜੀ ਨੇ ੨੩-੨੪ ਸਾਲ ਦੀ ਉਮਰ ਵਿਚ ਉਚਾਰਿਆ ਹੈ।

(ਦਸਮ ਗ੍ਰੰਥ ਦਰਸ਼ਨ, ਪੰਨਾ ੧੯੩)

(੨) ਸ੍ਰੀ ਦਸਮ ਗ੍ਰੰਥ ਦਰਪਣ' ਦੇ ਲੇਖਕ ਗਿ: ਹਰਬੰਸ ਸਿੰਘ ਜੀ ਜਿੰਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ੧੪ ਸੈਂਚੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕੀਤਾ ਹੈ। ਆਪ ਮਹਾਨ ਵਿਦਵਾਨ ਹਨ। ਇਨ੍ਹਾਂ ਨੇ

ਸ੍ਰੀ ਦਸਮ ਗ੍ਰੰਥ ਦਰਪਣ ਪੁਸਤਕ ਵਿਚ ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਵੱਲੋਂ ਕੀਤੇ ਗਏ ਕਿੰਤੂ ਪ੍ਰੰਤੂਆਂ ਦੇ ਖੋਜ ਭਰਪੂਰ ਉੱਤਰ ਦੇ ਕੇ ਸਮੁੱਚੀ ਸ੍ਰੀ ਦਸਮ ਗ੍ਰੰਥ ਦੀ ਰਚਨਾ ਨੂੰ ਗੁਰੂ ਕੀ ਕ੍ਰਿਤ ਦਰਸਾਇਆ ਹੈ। ਇਹ ਪੁਸਤਕ ੩੨੫ ਪੰਨਿਆਂ ਦੀ ਖੋਜ ਭਰਪੂਰ ਹੈ।

(੩) *'ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਕ੍ਰਿਤ ਪ੍ਰਮਾਣਿਕਤਾ'* ਦੇ ਲੇਖਕ *ਅਮਰਜੀਤ ਸਿੰਘ ਜੀ ਖੋਸਾ* ਨੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਸਿੱਧ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸਿਧਾਂਤਿਕ ਇਕਮਿਕਤਾ ਅਤੇ ਇਕਸਾਰਤਾ ਦਰਸਾਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੈਯਾਂ ਵਿਚ ਆਏ ਸ਼ਬਦਾਂ ਨੂੰ ਇਸ ਤਰ੍ਹਾਂ ਦਰਸਾਇਆ ਹੈ—ਸੇਜ, ਕੰਤ, ਭੋਗ, ਰਸ, ਚਲਿਤ, ਮ੍ਰਿਗ-ਤ੍ਰਿਸ਼ਨਾ, ਰਾਵਣਾ, ਛਲਣਾ ਇਹ ਉਪਰੋਕਤ ਸ਼ਬਦ ਵਿਸਥਾਰ ਭਰਪੂਰ ਸ੍ਰੀ ਦਸਮ ਗ੍ਰੰਥ ਅੰਦਰ ਅੰਕਿਤ ਹਨ। ਸ੍ਰੀ ਦਸਮ ਗ੍ਰੰਥ ਅੰਦਰਲੀਆਂ ਗਵਾਹੀਆਂ 'ਤੇ ਅਧਾਰਿਤ ਗ੍ਰੰਥ ਅਤੇ ਪੋਥੀਆਂ ਦਾ ਆਪਸੀ ਸੰਬੰਧ ਅਤੇ ਅਧਿਆਇਆਂ ਦੀ ਇਕਸਾਰਤਾ ਇਸ ਤਰ੍ਹਾਂ ਦਰਸਾਈ ਹੈ।

ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਕ੍ਰਿਤ ਪ੍ਰਮਾਣਿਕਤਾ ਦੇ ਪੰਨਾ ੫੨ ਤੋਂ ੫੭ ਤੱਕ ਹੂ-ਬ-ਹੂ ਦੇ ਰਹੇ ਹਾਂ। ਧੰਨਵਾਦ ਸਹਿਤ।

***੧. ਕਹੂੰ ਬੇਦ ਰੀਤਿ ਕਹੂੰ ਤਾ ਸਿਉਂ ਬਿਪਰੀਤਿ....॥***

(ਅਕਾਲ ਉਸਤਤਿ)

ਵੇਦ ਰੀਤ ਤੋਂ ਉਲਟ, ਯਾਨੀ ਕਿਤੇਬੀ ਸ਼ਰ੍ਹਾ, ਜਿਸ ਦਾ ਵਰਨਣ ਮਹਿੰਦੀ ਅਵਤਾਰ ਵਿਚ ਦੇਖਿਆ ਜਾ ਸਕਦਾ ਹੈ।

(ਸ਼ਬਦਾਰਥ ਪੰਨਾ ੧੭)

***੨. ਕਹੂੰ ਨਿਜ ਨਾਰਿ ਪਰਨਾਰਿ ਕੇ ਨਿਕੇਤ ਹੌ॥***

(ਅਕਾਲ ਉਸਤਤਿ)

(ਪਰਾਈ ਨਾਰ ਦੇ) ਘਰ ਵਿਚ (ਅਨੰਦ ਮਾਣਦੇ ਹੋ) ਇਸ ਕਥਾ ਦਾ ਸਿੱਧਾ ਸੰਬੰਧ ਕ੍ਰਿਸ਼ਨ ਜੀ ਨਾਲ ਹੈ, ਜਿਸ ਦਾ ਖੁੱਲ੍ਹ ਕੇ ਖੁਲਾਸਾ ਕ੍ਰਿਸ਼ਨਾਵਤਾਰ ਵਿਚ ਕੀਤਾ ਗਿਆ ਹੈ।

(ਸ਼ਬਦਾਰਥ ਪੰਨਾ ੧੭)

***੩. ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੌ॥***

(ਅਕਾਲ ਉਸਤਤਿ)

ਊਜ, ਤੁਹਮਤ, ਇਲਜ਼ਾਮ, ਅਣਹੋਇਆ ਦੋਸ਼ ਲਗਾਉਣਾ। ਸੱਤ੍ਰਾਜਿਤ ਨੇ ਆਪਣੀ ਮਣੀ ਚੁਰਾਉਣ ਦੀ ਊਜ ਕ੍ਰਿਸ਼ਨ ਜੀ ਨੂੰ ਲਵਾਈ ਸੀ। ਪੂਰਾ ਪ੍ਰਸੰਗ ਕ੍ਰਿਸ਼ਨਾਵਤਾਰ ਦੇ



੨੦੩੬ ਤੋਂ ੨੦੬੩ ਛੰਦ ਤੱਕ ਪੜ੍ਹਿਆ ਜਾ ਸਕਦਾ ਹੈ। (ਸ਼ਬਦਾਰਥ ਪੰ: ੧੯)

੪. ਸਿਤੁਸ਼ਪਤੀ...॥ (ਸ਼ੀਤ ਅੰਸ਼ੁ ਪਤੀ) (ਅਕਾਲ ਉਸਤਤਿ) ਠੰਡੀਆਂ ਕਿਰਣਾਂ ਵਾਲਾ ਚੰਦ੍ਰਮਾ, ਜਿਸ ਦਾ ਵਰਨਣ ੧੯ਵੇਂ ਅਵਤਾਰ (ਚੰਦ੍ਰਾਵਤਾਰ ਵਿਚ ਕੀਤਾ ਗਿਆ ਹੈ।

(ਸ਼ਬਦਾਰਥ ਪੰ: ੩੮)

***੫. ਪ੍ਰਥਮੇ ਦੇਬਿ ਚਰਿਤ੍ਰ ਕੌ ਕਹਾ॥ ਪਹਿਲੇ ਚੰਡੀ ਚਰਿਤ੍ਰ ਬਣਾਯੋ॥***

(ਬਚਿਤ੍ਰ ਨਾਟਕ)

ਵਿਚ ਇਹ ਸਪੱਸ਼ਟ ਕੀਤਾ ਹੈ ਕਿ ਅਸੀਂ ਪਹਿਲਾਂ ਚੰਡੀ ਚਰਿਤ੍ਰ ਨੂੰ ਨਹੁੰ ਤੋਂ ਚੋਟੀ (ਬੋਦੀ) ਤੱਕ ਤਰਤੀਬਵਾਰ ਆਖ ਸੁਣਾਇਆ ਹੈ। (ਸ਼ਬਦਾਰਥ ਪੰ: ੩੮)

***੬. ਕਹੀ ਨਾਟਕ ਮੱਧ ਚਰਿਤ੍ਰ ਕਥਾ॥***

(ਰਾਮਾਵਤਾਰ)

ਇਹ ਪ੍ਰਸੰਗ 'ਹਨੂੰਮਾਨ ਨਾਟਕ' ਵਿਚ ਵਰਨਣ ਕੀਤਾ ਗਿਆ ਹੈ, ਅਰ ਅਸਾਂ ਭੀ ਚਰਿਤ੍ਰ ਪਾਖਯਾਨ ਗ੍ਰੰਥ ਵਿਚ ਇਹ ਕਥਾ ਕਹੀ ਹੈ। (ਸ਼ਬਦਾਰਥ ਪੰ: ੨੧੬)

ਬਚਿੱਤ੍ਰ ਨਾਟਕ ਵਿਚ ਚੰਡੀ ਚਰਿਤ੍ਰ ਦਾ ਵੇਰਵਾ, ਅਕਾਲ ਉਸਤਤਿ ਵਿਚ ਚੌਬੀਸ ਅਵਤਾਰ ਦਾ ਵਰਨਣ, ਚੌਬੀਸ ਅਵਤਾਰ ਵਿਚ ਚਰਿਤ੍ਰੋ ਪਾਖਯਾਨ ਦਾ ਸੰਕੇਤ ਮਹਿੰਦੀਵਤਾਰ, ਅਕਾਲ ਉਸਤਤਿ, ਕ੍ਰਿਸ਼ਨਾਵਤਾਰ, ਰਾਮਾਵਤਾਰ, ਚਰਿਤ੍ਰੋ ਪਾਖਯਾਨ, ਬਚਿਤ੍ਰ ਨਾਟਕ ਆਦਿ, ਸ਼ਸਤ੍ਰਨਾਮ ਮਾਲਾ, ਨਿਹਕਲੰਕੀ ਅਵਤਾਰ, ਅਲੱਗ-ਅਲੱਗ ਗ੍ਰੰਥਾਂ ਵਿਚ ਇਕ ਦੂਜੇ ਦਾ ਵਰਨਣ, ਇਸ ਗੱਲ ਦਾ ਪੱਕਾ ਸਬੂਤ ਹੈ, ਕਿ ਸਾਰਾ ਦਸਮ ਗ੍ਰੰਥ ਸਾਹਿਬ ਦਸਮੇਸ਼ ਜੀ ਦੀ ਲਿਖਤ ਹੈ। ਇਸ ਤੋਂ ਬਿਨਾਂ ਥੱਲੇ ਲਿਖੇ ਗਏ ਕੁੱਝ ਹੋਰ ਸਬੂਤ ਵੀ ਇਸ ਦੀ ਗਵਾਹੀ ਦਿੰਦੇ ਹਨ :

***੧. ਪ੍ਰਿਥਮ ਉਪਾਵਹੁ ਜਗਤ ਤੁਮ ਤੁਮਹੀ ਪੰਥ ਬਨਾਇ॥***
***ਆਪ ਹੀ ਤੁਹੀ ਝਗਰਾ ਕਰੌ ਤੁਮਹੀ ਕਰੌ ਸਹਾਇ॥***

(ਸ਼ਸਤ੍ਰਨਾਮ ਮਾਲਾ ਪੰ: ਸ਼ਬਦਾਰਥ ੧੦੨੨)

***ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥***
***ਤੁਹੀ ਪੰਥ ਹੈ ਅਵਤਰੀ ਸ੍ਰਿਸ਼ਟ ਮਾਹਿ॥***

(ਚਰਿਤ੍ਰੋਪਾਖਯਾਨ ਪੰ: ਦ. ਗ੍ਰੰ. ੯੦੯)

***੨. ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ॥***
***ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ॥***

(ਅਪਨੀ ਕਥਾ ਪੰ: ਸ਼ਬਦਾਰਥ ੮੩)

*ਕਰਿ ਬਿਰਥਾ ਸਭ ਖੇਦਿ, ਜਿਵ ਰਵਿ ਤਪ ਬਾਰੂ ਤਪੈ॥*

(ਕ੍ਰਿਸ਼ਨਾਵਤਾਰ ਪੰ: ਸ਼ਬਦਾਰਥ ੭੩੭)

*੩. ਤਵ-ਬਲਿ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ॥*
*ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ॥*

(ਬਚਿਤ੍ਰ ਨਾਟਕ ਪੰ: ਸ਼ਬਦਾਰਥ ੮੨)

*ਇਉਂ ਉਪਜੀ ਉਪਮਾ ਬਨੀਆਂ ਜਨੁ ਸਾਲਨ ਕੇ ਹਿਤ ਰੋਰ ਬਨਾਵੈ॥*

(ਕ੍ਰਿਸ਼ਨਾਵਤਾਰ ਪੰ: ਸ਼ਬਦਾਰਥ ੩੯੩)

*੪. ਤੂ ਸੁ ਕੁਮਾਰ ਰਚੀ ਕਰਤਾਰ ਬਿਚਾਰੁ ਚਲੇ ਤੁਹਿ ਕਿਉਂ ਬਨਿ ਐ ਹੈ॥*

(ਰਾਮਾਵਤਾਰ ਪੰ: ਸ਼ਬਦਾਰਥ ੨੩੯)

*ਤੂੰ ਸੁ ਕੁਮਾਰ ਰਚੀ ਕਰਤਾਰ ਕਹੈ ਅਬਿਚਾਰ ਤ੍ਰੀਆ ਬਰ ਨੀਕੇ॥*

(ਉਪਾਵਤਾਰ ਬ੍ਰਹਮਾ-ਬਿਆਸ ਪੰ: ਸ਼ਬਦਾਰਥ ੮੯੭)

*੫. ਜਣੁ ਰਚੀਯ ਲੋਕ ਕਰਿ ਕੋਪ ਹਰਿ ਅਸ਼ਟ ਕਾਸ ਖਟੁ ਧਰਣਿ ਕੀਅ॥*

(ਨਿਹਕਲੰਕੀ ਕਥਾ ਪੰ: ਸ਼ਬਦਾਰਥ ੮੫੮)

*ਮਾਨਹੁ ਫੇਰ ਰਚੇ ਬਿਧਿ ਲੋਕ ਧਰਾ ਖਟ ਆਠ ਅਕਾਸ਼ ਬਨਾਏ॥*

(ਚੰਡੀ ਚਰਿਤ੍ਰ ਪੰ: ਸ਼ਬਦਾਰਥ ੧੧੨)

*੬. ਹੇ ਕਰੁਣਾ ਨਿਧਿ ਹੇ ਜਗ ਕੇ ਪਤਿ ਅਛੁਤ ਹੇ ਬਿਨਤੀ ਸੁਨ ਲੀਜੈ॥*

(ਚੌਬੀਸ ਅਵਤਾਰ ਸ਼ਬਦਾਰਥ ਪੰ: ੩੩੫)

*ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥*

(ਕ੍ਰਿਸ਼ਨਾਵਤਾਰ ਸ਼ਬਦਾਰਥ ਪੰ: ੬੭੮)

*੭. ਮੇਰ ਕਰੌ ਤ੍ਰਿਣ ਤੇ ਮੁਹਿ ਜਾਹਿ ਗਰੀਬਨਿਵਾਜ਼ ਨ ਦੂਸਰ ਤੋਸੋ॥*

(ਬਚਿਤ੍ਰ ਨਾਟਕ ਸ਼ਬਦਾਰਥ ਪੰ: ੬੦ ਦ.ਗ੍ਰੰ.ਪੰ. ੪੫)

*ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ਼ ਨ ਦੂਸਰ ਤੋ ਸੋ॥*

(ਚਰਿਤ੍ਰੋਪਾਖਯਾਨ ਦ.ਗ੍ਰੰ.ਪੰ. ੮੧੩)

ਦਸਮ-ਗ੍ਰੰਥ ਉੱਪਰ ਸ਼ੰਕਾ ਜਾਂ ਕਿੰਤੂ-ਪ੍ਰੰਤੂ ਕਰਨ ਵਾਲੇ ਵੀਰ ਤਾਂ ਬੜੇ ਪੜ੍ਹੇ ਲਿਖੇ ਸੱਜਣ ਹਨ। ਉਹ ਆਪ ਕੋਸ਼ਿਸ਼ ਕਰਕੇ ਇਸ ਤਰ੍ਹਾਂ ਦੇ ਹੋਰ ਸੈਂਕੜੇ ਸਬੂਤ ਇਕੱਠੇ ਕਰ ਸਕਦੇ ਹਨ। ਇਕ ਅਕਾਲ ਦਾ ਪੁਜਾਰੀ, ਕਰਮ-ਕਾਂਡ ਦਾ ਭਰਮਗੜ੍ਹ ਤੋੜਨ ਵਾਲਾ, ਸਮੁੱਚੀ ਮਨੁੱਖਤਾ ਦਾ ਦਰਦੀ, ਪੰਥ ਪ੍ਰਗਟਾਉਣ ਵਾਲਾ, ਕਹਿਣੀ ਕਰਨੀ ਦਾ ਸੂਰਾ, ਗ਼ਰੀਬਾਂ ਨੂੰ ਪਾਤਸ਼ਾਹੀਆਂ ਬਖ਼ਸ਼ਣ ਵਾਲਾ, ਕਲਮ ਦਾ ਅਮੁੱਕ ਪ੍ਰਵਾਹ ਚਲਾਉਣ ਵਾਲਾ, ਦੂਸਰੇ ਧਰਮ ਦੀ ਖ਼ਾਤਰ ਆਪਾ ਕੁਰਬਾਨ ਕਰਨ ਦਾ ਧਰਮ ਪਾਲਣ ਵਾਲਾ, ਖ਼ਾਲਸਾ ਪੰਥ ਦੇ ਸਦਾ ਅੰਗ

ਸੰਗ ਤੇ ਆਪਣੀ ਮਿਹਰ ਸਦਕਾ ਗਿਆਨ ਦੀ ਬੁਹਾਰੀ ਸੇਵਕਾਂ ਨੂੰ ਦੇ ਕੇ ਉਨ੍ਹਾਂ ਵਿਚੋਂ ਕਾਇਰਤਾ ਖ਼ਤਮ ਕਰਕੇ ਸੂਰਬੀਰਤਾ ਤੇ ਚੜ੍ਹਦੀ ਕਲਾ ਪ੍ਰਦਾਨ ਕਰਨ ਵਾਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਹੈ ? ਉਸ ਦਸਮੇਸ਼ ਜੀ ਦੇ ਅੱਗੇ ਆਪਣਾ ਸਿਰ (ਮਨ) ਅਰਪਨ ਕਰਕੇ ਹੀ ਉਸ ਦੇ ਅੰਮ੍ਰਿਤ ਦੀ ਦਾਤ ਦੇ ਭਾਗੀ ਬਣ ਸਕਦੇ ਹਾਂ। ਜਦੋਂ ਤੱਕ ਜਿਸ ਚੀਜ਼ ਨੂੰ ਸਾਡੀ ਬੁੱਧੀ ਨਹੀਂ ਸਮਝ ਸਕਦੀ, ਉਸ ਬਾਰੇ ਸ਼ੰਕਾ ਮਨ ਵਿਚ ਬੈਠਾ ਕੇ ਖ਼ਿਆਲੀ ਘੋੜੇ ਦੁੜਾਉਂਦੇ ਰਹਾਂਗੇ, ਉਦੋਂ ਤੱਕ ਅਸੀਂ ਕੁੱਝ ਵੀ ਹਾਸਲ ਨਹੀਂ ਕਰ ਸਕਦੇ।

ਸ: ਅਮਰਜੀਤ ਸਿੰਘ ਜੀ ਘੋਸਾ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਆਈਆਂ ਬਾਣੀਆਂ ਦਾ ਰਚਨ ਕਾਲ ਤੇ ਸਥਾਨ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ :-

***੧. ਰਾਜ ਸਾਜ :- ਰਾਜ ਸਾਜ ਹਮ ਪਰ ਜਬ ਆਯੋ॥***
***ਜਥਾ ਸਕਤਿ ਤਬ ਧਰਮੁ ਚਲਾਯੋ॥***

(ਦ.ਗ੍ਰੰ., ਪੰ: ੬੦, ਸ਼ਬਦਾਰਥ, ਪੰ: ੭੭)

ਰਾਜ ਸਾਜ ਆਪ ਜੀ ਨੇ ਸੰਮਤ 1733 ਬਿ. ਦੇ ਵੈਸਾਖੀ ਸਮਾਗਮ ਵਜੋਂ ਗੁਰਗੱਦੀ ਵਿਰਾਜ ਕੇ ਸੰਭਾਲਿਆ। (ਬਚਿੱਤ੍ਰ ਨਾਟਕ)

***੨. ਸਤ੍ਰਹ ਸੈ ਚਵਤਾਲ ਸੋਂ ਸਾਵਨ ਸੁਦਿ ਬੁਧਵਾਰਿ॥***
***ਨਗਰ ਪਾਂਵਟਾ ਮੋਂ ਤੁਮੋ ਰਚਿਯੋ ਗ੍ਰੰਥ ਸੁਧਾਰਿ॥***
***ਖੜਗਪਾਣਿ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰਿ॥***
***ਭੂਲਿ ਹੋਇ ਜਹ ਤਹ ਸੁ ਕਬਿ ਪੜਿਅਹੁ ਸਭੈ ਸੁਧਾਰਿ॥***

(ਦ.ਗ੍ਰੰ., ਪੰ: ੩੮੬, ਸ਼ਬਦਾਰਥ, ਪੰ: ੪੫੬)

'ਬ੍ਰਿਹਨਾਟਕ' ਦਸਮੇਸ਼ ਜੀ ਦੀ ਮੌਲਕ ਰਚਨਾ ਹੈ, ਜੋ ਪਾਂਵਟੇ ਬਿਰਾਜ ਕੇ ਸੰਨ ੧੭੪੪ ਬਿ., ੧੬੮੭ ਈ. ਵਿਚ ਤਿਆਰ ਕੀਤੀ ਗਈ। (ਕ੍ਰਿਸ਼ਨਾਵਤਾਰ)

***੩. ਦੇਸ ਚਾਲ :- ਦੇਸ ਚਾਲ ਹਮ ਤੇ ਪੁਨਿ ਭਈ॥***
***ਸਹਰ ਪਾਂਵਟਾ ਕੀ ਸੁਧਿ ਲਈ॥***

(ਦ.ਗ੍ਰੰ.ਪੰ. ੬੦, ਸ਼ਬਦਾਰਥ ਪੰ: ੭੭)

ਇਹ ਦੇਸ ਚਾਲ ਸੰਮਤ ੧੭੪੩ ਬਿ. ਸਤੰਬਰ ਅਕਤੂਬਰ ੧੬੮੬ ਈ. ਵਿਚ ਹੋਈ।

(ਬਚਿਤ੍ਰ ਨਾਟਕ)

***੪. ਭੰਗਾਣੀ ਯੁੱਧ :- ਫਤੇ ਸ਼ਾਹ ਕੋਪਾ ਤਬਿ ਰਾਜਾ॥***
***ਲੋਹ ਪਰਾ ਹਮ ਸੋ ਬਿਨੁ ਕਾਜਾ॥***

(ਦ.ਗ੍ਰੰ., ਪੰ: ੬੦, ਸ਼ਬਦਾਰਥ, ਪੰ: ੭੭)

ਇਹ 'ਬਿਨ ਕਾਜਾ' ਯੁੱਧ ਸੰਨ ੧੭੪੫ ਬਿ. ਵਿਚ ਫਤੇਹ ਸ਼ਾਹ ਦੇ 'ਮੱਲੋ ਮੱਲੀ ਆ ਭਿੜਨ' ਕਰਕੇ ਹੋਇਆ। ਇਸ ਦਾ ਵੇਰਵਾ ਸ਼ਹੀਦ ਬਿਲਾਸ ਮਨੀ ਸਿੰਘ, ਸੇਵਾ ਸਿੰਘ ਭੱਟ ਕ੍ਰਿਤ ਵਿਚ ਇਸ ਤਰ੍ਹਾਂ ਹੈ :-

sam

*ਸਤ੍ਰਹ ਸੈ ਪੈਂਤਾਲਿ ਮੇ ਚੜ੍ਹਿਅ ਆਏ ਨਰੇਸ।*

;6) *ਅਸੂਨ ਮਾਹ ਕੀ ਠਾਰ੍ਹਵੀਂ, ਊਪਰ ਸ੍ਰੀ ਦਸਮੇਸ਼।*

(ਬਚ੍ਰਿਤ ਨਾਟਕ)

*੫. ਰਾਸ ਮੰਡਲ ਸਮਾਪਤੰ :-ਸਤ੍ਰਹ ਸੈ ਪੈਂਤਾਲ ਮੈ ਕੀਨੀ ਕਥਾ ਸੁਧਾਰ॥*
*ਚੂਕ ਹੋਇ ਜਹ ਤਹ ਸੁਕਬਿ ਲੀਜਹੁ ਸਕਲ ਸੁਧਾਰ॥*

(ਦ.ਗ੍ਰੰ., ਪੰ: ੩੪੫ ਸ਼ਬਦਾਰਥ, ਪੰ: ੪੪੬)

*੬. ਸਤ੍ਰਹ ਸੈ ਪੈਂਤਾਲਿ ਸੇ ਸਾਵਨ ਸੁਦਿ ਥਿਤਿ ਦੀਪ॥*
*ਨਗਰ ਪਾਂਵਟਾ ਸੁਭ-ਕਰਨ ਜਮੁਨਾ ਬਹੈ ਸਮੀਪ॥*
*ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥*
*ਅਵਰ ਬਾਸਨਾ ਨਾਹਿ ਪ੍ਰਭ ਧਰਮ-ਜੁੱਧ ਕੌ ਚਾਇ॥*

(ਦ.ਗ੍ਰੰ., ਪੰ: ੫੭੦, ਸ਼ਬਦਾਰਥ, ਪੰ: ੭੯੮)

ਕ੍ਰਿਸ਼ਨ ਜੀ ਦੀ ਜਿਤਨੀ ਕਥਾ, ਭਾਗਵਤ ਪੁਰਾਣ ਦੇ 'ਦਸਮ ਸਕੰਧ' ਵਿਚ ਵਰਨਣ ਹੋਈ ਹੈ; ਉਸ ਦੇ ਆਧਾਰ 'ਤੇ ਗੁਰੂ ਜੀ ਨੇ ੧੧੮੬ ਛੰਦ, ਪਾਂਵਟੇ ਸ਼ਹਿਰ ਜਾਣ ਤੋਂ ਪਹਿਲੋਂ ਰਚੇ ਸਨ। ਛੇ ਛੰਦ ਹੋਰ ਮੁੜ ਆਨੰਦਪੁਰ ਵਸਾ ਕੇ, ਰਚਿ ਸ਼ਾਮਿਲ ਕੀਤੇ ਤਾਂ ੧੧੯੨ ਬਣ ਗਏ।

*ਗਯਾਰਾਂ ਸਹਸ ਬਾਨਵੇ ਛੰਦਾ॥*
*ਕਹੇ ਦਸਮ ਪੁਰ ਬੈਠ ਅਨੰਦਾ॥*

(ਦ.ਗ੍ਰੰ., ਪੰ: ੨੪੫, ਸ਼ਬਦਾਰਥ ਪੰ: ੭੯੮ ਕ੍ਰਿਸ਼ਨਾਵਤਾਰ)

*੭. ਸੰਧਿ ਇਨੈ ਉਨ ਕੇ ਸੰਗਿ ਕਈ॥*
*ਹੇਤ ਕਥਾ ਪੂਰਨ ਇਤ ਭਈ॥*

(ਦ.ਗ੍ਰੰ., ਪੰ: ੬੪, ਸ਼ਬਦਾਰਥ, ਪੰ: ੮੧)

ਇਹ ਨਦੌਣ ਯੁੱਧ ਦੀ ਕਥਾ ਹੈ, ਜੋ-

*ਸਤ੍ਰਹ ਸੈ ਸੰਤਾਲੀਸ ਮਾਹਿ।*
*ਚੇਤ ਮਾਸ ਕੀ ਬਾਈਸ ਆਹਿ।*
*ਫਤਹਿ ਭਈ ਜੀਤ ਕਰ ਆਇ।...*

(ਸ਼.ਬਿ.ਮਨੀ ਸਿੰਘ ਸੇਵਾ ਸਿੰਘ ਭੱਟ ਕ੍ਰਿਤ, ਬਚਿਤ੍ਰ ਨਾਟਕ, ਅਪਨੀ ਕਥਾ)

੮. ਹੁਸੈਨੀ ਯੁੱਧ ਕਥਨੰ ਦ.ਗ੍ਰੰ.ਪੰ: ੬੫, ਸ਼ਬਦਾਰਥ ਪੰ: ੮੩ ਭੱਟ ਕਵੀ ਸੇਵਾ ਸਿੰਘ ਨੇ ਹੁਸੈਨੀ ਯੁੱਧ ਦੀ ਤਰੀਕ ਸੰ: ੧੭੫੨ ਬਿ. ੨੩ ਫੱਗਣ, ੨੦ ਫਰਵਰੀ ੧੬੯੬ ਵੀਰਵਾਰ ਦੱਸੀ ਹੈ-

***ਸੱਤ੍ਰਹ ਸੈ ਬਾਵਨ ਕੇ ਮਾਹਿ। ਫਾਗ ਮਾਸ ਕੀ ਤਈਸ ਆਹਿ।***

(ਬਚਿਤ੍ਰ ਨਾਟਕ)

੯. ਜੁਝਾਰ ਸਿੰਘ 'ਹਾਡਾ' ਜੁੱਧ ਬਰਨਨੰ ਦ.ਗ੍ਰੰ.ਪੰ: ੭੦, ਸ਼ਬਦਾਰਥ ਪੰ: ੮੮, ਇਹ ਜੁੱਧ ੧੭੫੨ ਬਿ. ਚੇਤ੍ਰ ਦੇ ਨਵਰਾਤਿਆਂ, ਬਲਕਿ ਹੌਲੇ ਮਹੱਲੇ (ਫਗਣ ਪੁੰਨਿਆਂ) ਤੋਂ ਪਹਿਲਾਂ ਹੋਇਆ।

(ਬਚਿਤ੍ਰ ਨਾਟਕ)

***੧੦. ਸਹਜਾਦੇ ਕੌ ਆਗਮਨ ਮਦ੍ਰ ਦੇਸ***

(ਦ.ਗ੍ਰੰ. ਪੰ: ੭੧, ਸ਼ਦਾਰਥ ਪੰ: ੮੯)

ਟਿਕਾ ਸ਼ਾਹਿਜ਼ਾਦਾ ਮੁਐੱਜ਼ਿਮ ਸ਼ਾਹ, ਸੰ: ੧੭੫੩ ਮਿਤੀ ੧੩ ਸਾਵਣ ਨੂੰ, ਆਗਰੇ ਤੋਂ ਪੰਜਾਬ ਵੱਲ ਚੜ੍ਹਿਆ। (ਮੁਆਸਰੇ ਆਲਮਗੀਰੀ) (ਬਚ੍ਰਿਤ ਨਾਟਕ)

***੧੧. ਪ੍ਰਥਮੇ ਦੇਬਿ ਚਰਿੱਤ੍ਰ ਕੌ ਕਹਾ॥***
***ਪਹਿਲੇ ਚੰਡੀ ਚਰਿਤ੍ਰ ਬਣਾਯੋ॥..***

(ਅਥ ਚੰਡੀ ਚਰਿਤ੍ਰ ਉਕਤਿ ਬਿਲਾਸ ਦ.ਗ੍ਰੰ.ਪੰ: ੭੩, ਸ਼ਬਦਾਰਥ ਪੰ: ੯੨)

ਜਿਸ ਉੱਪਰ ਦੱਸੀ ਰਚਨਾ ਦਾ ਜ਼ਿਕਰ ਪਿੱਛੇ ਚੌਧਵੇਂ ਅਧਿਆਏ ਦੇ ਦਸਵੇਂ ਗਿਆਰਵੇਂ ਛੰਦ ਵਿਚ ਕੀਤਾ ਹੈ। ਅਰਥਾਤ ਪਹਿਲਾ ਚੰਡੀ ਚਰਿਤ੍ਰ ਜੋ ਸੰ: ੧੭੫੨ ਬਿ. ਫਗਣ, ੨੫ ਫਰਵਰੀ ੧੬੮੮ ਮੰਗਲਵਾਰ ਮੁਕੰਮਲ ਕੀਤਾ ਸੀ।

***੧੨. ਸੰਬਤ ਸੱਤ੍ਰਹ ਸਹਸ ਭਣਿੱਜੈ॥***
***ਅਰਧ ਸਹਸ ਫੁਨਿ ਤੀਨ ਕਹਿਜੈ॥***
***ਭਾਦ੍ਰਵ ਸੁਦੀ ਅਸਟਮੀ ਰਵਿਵਾਰਾ॥***
***ਤੀਰ ਸਤੱਦ੍ਰਵ ਗ੍ਰੰਥ ਸੁਧਾਰਾ॥ ੪੦੫॥***

(ਦ.ਗ੍ਰੰ., ਪੰ: ੧੩੮੮)

ਸ੍ਰੀ ਚਲਿਤਰ, ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ ਚਾਰ ਸੌ ਚੌਰੀ ਕਥਾ ਸੰ: ੧੭੫੩, ਭਾਦੋਂ ਸੁਦੀ ਅੱਠਵੀਂ, ਐਤਵਾਰ, ਸਤਲੁਜ ਦਰਿਆ ਦੇ ਕੰਢੇ (ਅਨੰਦਪੁਰ) ਸੰਪੂਰਣ ਕੀਤਾ।

(ਚਰਿਤ੍ਰੋਪਾਖਯਾਨ)

***੧੩. ਸੰਮਤ ਸੱਤ੍ਰਹ ਸਹਸ ਪਚਾਵਨ॥***
***ਹਾੜ ਵਦੀ ਪ੍ਰਿਥਮ ਸੁਖ-ਦਾਵਨ॥***
***ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ॥***
***ਭੂਲ ਪਰੀ ਲਹੁ ਲੇਹੁ ਸੁਧਾਰਾ॥***
***ਦੋਹਰਾ॥ ਨੇਤ੍ਰ ਤੁੰਗ ਕੇ ਚਰਨ ਤਰਿ ਸਤੱਦ੍ਰਵ ਤੀਰ ਤਰੰਗ॥***
***ਸ੍ਰੀ ਭਗਤਿ ਪੂਰਨ ਕੀਓ ਰਘੁਬਰ ਕਥਾ ਪ੍ਰਸੰਗ॥***
***ਸਾਧ ਅਸਾਧ ਜਾਨੌ ਨਹੀਂ ਬਾਦ ਸੁਬਾਦ ਬਿਬਾਦ॥***
***ਗ੍ਰੰਥ ਸਕਲ ਪੂਰਣ ਕੀਯੋ ਭਗਵਤਿ ਕ੍ਰਿਪਾ ਪ੍ਰਸਾਦਿ॥ ੮੬੨॥***

(ਦ.ਗ੍ਰੰ., ਪੰ: ੨੪੫, ਸ਼ਬਦਾਰਥ, ਪੰ: ੩੦੩)

ਇਹ ਭਾਗਵਤ ਦੀ ਕਥਾ ਸੰ: ੧੭੫੫ ਬਿ. ਹਾੜ੍ਹ ਦੇ ਹਨੇਰੇ ਪੱਖ ਦੀ ਪਹਿਲੀ ਤਿੱਥ-ਏਕਮ ਸੁਖਦਾਇਨੀ ਨੂੰ ਤੇਰੀ ਕ੍ਰਿਪਾ ਨਾਲ ਸੋਹਣਾ ਰਚਿਆ ਹੈ। ਗ਼ਲਤੀ ਹੋਵੇ ਤਾਂ ਠੀਕ ਕਰ ਲੈਣੀ। ਉਚੇ ਟਿੱਬੇ ਦੇ ਪੈਰਾਂ ਹੇਠ ਉਹ ਦਰਿਆ ਜਿਸ ਦੀਆਂ ਸੈਂਕੜੇ ਧਾਰਾਂ ਹਨ, ਸਤਲੁਜ ਦੇ ਕਿਨਾਰੇ ਅਨੰਦਪੁਰ ਵਿਚ ਸ੍ਰੀ ਭਗੌਤੀ ਜੀ, ਤੀਨ ਗੁਣਾ ਸ਼ਕਤੀ 'ਏਕਾ ਮਾਈ' ਨੇ ਰਘੁਬਰ ਦਾ ਇਹ ਪ੍ਰਸੰਗ ਪੂਰਾ ਕਰ ਦਿੱਤਾ। ਅਸੀਂ ਇਸ ਵਿਚ ਚੰਗਾ, ਮੰਦਾ, ਬੁਰੀ ਜਾਂ ਭਲੀ ਚਰਚਾ ਅਤੇ ਗ਼ੈਰ ਜ਼ਰੂਰੀ ਚਰਚਾ-ਵਾਦ ਆਦਿ ਦਾ ਕੋਈ ਖ਼ਿਆਲ ਨਹੀਂ ਕੀਤਾ। (ਰਾਮਾਵਤਾਰ)

ਇਹ ਤਾਂ ਸਭ ਨੂੰ ਹੀ ਚੰਗੀ ਤਰ੍ਹਾਂ ਪਤਾ ਹੈ ਕਿ ਦਸਮ ਗ੍ਰੰਥ ਵਿਚ ਕਈ ਛੋਟੇ ਗ੍ਰੰਥ, ਪੋਥੀਆਂ, ਅਧਿਆਏ ਆਦਿ ਸ਼ਾਮਲ ਹਨ। ਇਨ੍ਹਾਂ ਦੇ ਰਚਨ ਕਾਲ ਨੂੰ ਦੇਖਦੇ ਹੋਏ ਇਹ ਭੀ ਸਿੱਧ ਹੋ ਜਾਂਦਾ ਹੈ ਕਿ ਖ਼ਾਲਸਾ ਪ੍ਰਗਟ ਹੋਣ ਤੱਕ ਇਹ ਸਾਰੀਆਂ ਲਿਖਤਾਂ, ਖ਼ਾਸ ਕਰਕੇ ਵੱਡੇ ਤਿੰਨ ਗ੍ਰੰਥ ਬਚਿਤ੍ਰ ਨਾਟਕ, ਸ਼ਸਤਰ-ਨਾਮ ਮਾਲਾ ਅਤੇ ਚਰਿਤ੍ਰੋਪਖਜਾਨ ਮੁਕੰਮਲ ਕਰਕੇ ਅਨੰਦਪੁਰ ਸਾਹਿਬ ਵਿਚ ਦਸਮ-ਗ੍ਰੰਥ ਸਾਹਿਬ ਸੰਪੂਰਨ ਹੋ ਚੁੱਕੇ ਸਨ, ਸਿਵਾਏ ਜ਼ਫ਼ਰਨਾਮਾ ਅਤੇ ਖ਼ਾਲਸਾ ਮਹਿਮਾ ਵਾਲੇ ਸਵੈਯਾਂ ਤੋਂ। (ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਕ੍ਰਿਤ ਪ੍ਰਮਾਣਿਕਤਾ)

੪. ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਅੰਦਰ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਬੰਧੀ ਇਸ ਤਰ੍ਹਾਂ ਲਿਖਿਆ ਹੈ :

ਦਸਮ ਗ੍ਰੰਥ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗ੍ਰੰਥ ਹੈ। ਇਸ ਗ੍ਰੰਥ ਦੀ ਸੰਖੇਪ ਕਥਾ ਇਉਂ ਹੈ :-

ਮਾਤਾ ਸੁੰਦਰੀ ਜੀ ਦੀ ਆਗਯਾ ਅਨੁਸਾਰ ਸੰਮਤ ੧੭੭੮ ਵਿਚ ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਗ੍ਰੰਥੀ ਥਾਪੇ ਗਏ। ਭਾਈ ਸਾਹਿਬ ਨੇ ਇਹ ਸੇਵਾ ਬਹੁਤ ਉੱਤਮ ਰੀਤੀ ਨਾਲ ਨਿਭਾਈ ਅਤੇ ਸਿੱਖ ਧਰਮ ਦਾ ਪ੍ਰਚਾਰ ਚੰਗੀ ਤਰ੍ਹਾਂ ਕੀਤਾ। ਇਸ

ਅਧਿਕਾਰ ਵਿਚ ਹੋਰ ਪੁਸਤਕ ਰਚਨ ਤੋਂ ਛੁਟ ਭਾਈ ਮਨੀ ਸਿੰਘ ਜੀ ਨੇ ਬੜੇ ਜਤਨ ਨਾਲ ਦਸਮ ਸਤਿਗੁਰੂ ਦੀ ਉਪਦੇਸ਼ਮਈ ਬਾਣੀ ਅਤੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਇਕੱਤ੍ਰ ਕਰਕੇ ਇਕ ਜਿਲਦ-"ਦਸਵੇਂ ਪਾਤਸ਼ਾਹ ਕਾ ਗ੍ਰੰਥ" ਤਿਆਰ ਕੀਤਾ। ਇਸ ਉਪਰੰਤ ਸੰਮਤ ੧੭੯੪ ਵਿਚ ਭਾਈ ਮਨੀ ਸਿੰਘ ਜੀ, ਸਿੱਖੀ ਦਾ ਸੱਚਾ ਨਮੂਨਾ ਦੱਸ ਕੇ ਲਾਹੌਰ ਵਿਚ ਸ਼ਹੀਦ ਹੋਏ। ਇਨ੍ਹਾਂ ਦੇ ਦੇਹਾਂਤ ਪੁਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮੇਂ ਵਿਦਜਾ ਦੀ ਟਕਸਾਲ (ਸਿੱਖਾਂ ਦੀ ਕਾਂਸ਼ੀ ਕਰਕੇ ਪ੍ਰਸਿੱਧ ਸੀ), ਵਿਚਾਰ ਲਈ ਭੇਜ ਦਿੱਤਾ। ਖਾਲਸਾ ਦੀਵਾਨ ਵਿਚ ਚਿਰ ਤੋੜੀ ਇਸ ਬੀੜ ਤੇ ਚਰਚਾ ਹੋਈ, ਕਿਤਨਿਆਂ ਨੇ ਕਿਹਾ ਕਿ ਜੁਦੀ ਜੁਦੀ ਪੋਥੀਆਂ ਵਿਚ ਬਾਣੀ ਦਾ ਰਹਿਣਾ ਯੋਗ ਨਹੀਂ, ਇਕ ਜਿਲਦ ਵਿਚ ਹੀ ਸਭ ਦਾ ਇਕੱਤ੍ਰ ਰਹਿਣਾ ਠੀਕ ਹੈ। ਕਈਆਂ ਨੇ ਆਖਿਆ ਕਿ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਯਾਨੀ ਵਿਦਜਾਰਥੀ ਪਠਨ ਪਾਠਨ ਕਰ ਸਕਣ। ਬਹੁਤਿਆਂ ਨੇ ਆਖਿਆ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ। ਇਕ ਵਿਚ ਉਹ ਬਾਣੀ ਹੋਵੇ ਜੋ ਕਲਗੀਧਰ ਜੀ ਦੀ ਸ੍ਰੀ ਮੁਖਵਾਕ ਰਚਨਾ ਨੌਂ ਸਤਿਗੁਰਾਂ ਦੀ ਅਕਾਲੀ ਬਾਣੀ ਤੁੱਲ ਹੈ, ਅਰ ਦੂਜੀ ਵਿਚ ਇਤਿਹਾਸ ਆਦਿਕ ਲਿਖੇ ਜਾਵਣ। ਬਹੁਤਿਆਂ ਨੇ ਰਾਇ ਦਿੱਤੀ ਕਿ ਹੋਰ ਸਭ ਬਾਣੀਆਂ ਤਾਂ ਭਾਈ ਮਨੀ ਸਿੰਘ ਜੀ ਦੀ ਲਿਖੀਆਂ ਜਯੋਂ ਕੀ ਤਯੋਂ ਰਹਿਣ, ਪਰ ਚਰਿਤ੍ਰ ਅਤੇ ਜ਼ਫ਼ਰਨਾਮੇ ਦੇ ਨਾਲ ਜੋ ੧੧ ਹਕਾਯਤਾਂ ਲਿਖੀਆਂ ਹਨ, ਇਹ ਬੀੜ ਤੋਂ ਅਲੱਗ ਕੀਤੀਆਂ ਜਾਣ।

ਇਸ ਤਰ੍ਹਾਂ ਹੋਰ ਤਰਕ ਵਿਤਰਕ ਚਿਰ ਤਾਈ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀਂ ਹੋਇਆ। ਇਤਨੇ ਵਿਚ ਭਾਈ ਮਹਿਤਾਬ ਸਿੰਘ, ਮੱਸੇ ਰੰਘੜ ਦੇ ਹੱਥੋਂ (ਸੰਮਤ ੧੭੯੭ ਵਿਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਉਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁੱਜੇ। ਪੰਥ ਨੇ ਉਨ੍ਹਾਂ ਦੀ ਰਾਇ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰ ਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਇਮ ਰਹੇ। ਜੇ ਮੈਂ ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ ਤਾਂ ਜਿਲਦ ਖੋਲ੍ਹ ਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਹਿਤਾਬ ਸਿੰਘ ਜੀ ਬਹਾਦਰੀ ਨਾਲ ਪਾਮਰ ਅਨਜਾਈ ਮੱਸੇ ਨੂੰ ਮਾਰ ਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ। ਪੰਥ ਨੇ ਭਾਈ ਮਹਿਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ ਅਨੁਸਾਰ ਕਾਇਮ ਰੱਖੀ।

੫. 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸਬੰਧੀ ਵਿਵਾਦ ਦੀ ਪੁਨਰ ਸਮੀਖਿਆ' ਦੇ ਲੇਖਕ ਡਾ. ਹਰਭਜਨ ਸਿੰਘ ਜੀ ਨੇ ਇਸ ਪੁਸਤਕ ਦੇ ਪੰਨਾ ੧ ਤੋਂ ਲੈ ਕੇ ਪੰਨਾ ੧੩੧ ਤੱਕ ਸ੍ਰੀ ਦਸਮ ਗ੍ਰੰਥ ਦਾ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦਰਸਾਇਆ ਹੈ ਅਤੇ ਇਸੇ ਪੁਸਤਕ ਦੇ ਪੰਨਾ

੯੫ 'ਤੇ ਚਰਿਤਰੋ ਪਖਜਾਨ ਸੰਮਤ ਬਿ. ੧੭੫੩ (ਈਸਵੀ ਸੰਨ ੧੬੯੬) ਵਿਚ ਸ੍ਰੀ ਆਨੰਦਪੁਰ ਸਾਹਿਬ ਵਿਚ ਲਿਖੇ ਗਏ ਦੱਸੇ ਹਨ। ਇਸ ਪੁਸਤਕ ਦੇ ਪੰਨਾ ੧੮੦ ਤੋਂ ਲੈ ਕੇ ੧੯੭ ਤੱਕ ਸ੍ਰੀ ਦਸਮ ਗ੍ਰੰਥ ਵਿਰੋਧੀਆਂ ਨੂੰ ਖੋਜ ਭਰਪੂਰ ਉੱਤਰ ਦੇ ਕੇ ਨਿਰਉਤਰ ਕੀਤਾ ਹੈ।

(ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ)

੬. 'ਦਸਮ ਗ੍ਰੰਥ ਸਾਹਿਬ ਜੀ ਦੇ ਖੰਡਨ ਦਾ ਖੰਡਨ' ਪੁਸਤਕ ਦੇ ਲੇਖਕ ਗਿਆਨੀ ਈਸ਼ਰ ਸਿੰਘ ਜੀ ਵੱਲੋਂ ਪੰਨਾ ੫ ਤੋਂ ਲੈ ਕੇ ਪੰਨਾ ੧੧੩ ਤੱਕ ਦਸਮ ਗ੍ਰੰਥ ਦਾ ਖੰਡਨ ਕਰਨ ਵਾਲੇ ਵਿਰੋਧੀਆਂ ਨੂੰ ਚੰਗੀ ਤਰ੍ਹਾਂ ਵਿਦਵਤਾ ਭਰਪੂਰ ਗ੍ਰੰਥਾਂ ਦੇ ਹਵਾਲੇ ਦੇ ਕੇ ਇਸ ਪੁਸਤਕ ਵਿਚ ਨਿਰਉੱਤਰ ਕਰਕੇ ਤਸੱਲੀ ਕਰਵਾਈ ਗਈ ਹੈ।

(ਦਸਮ ਗ੍ਰੰਥ ਸਾਹਿਬ ਜੀ ਦੇ ਖੰਡਨ ਦਾ ਖੰਡਨ)

੭. 'ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿਤ੍ਰੋਪਖਜਾਨ ਪੁਸਤਕ ਦੇ ਲੇਖਕ ਸਵਾਮੀ ਬ੍ਰਹਮ ਦੇਵ ਜੀ ਉਦਾਸੀ ਨੇ ਇਸ ਪੁਸਤਕ ਵਿਚ ਚਰਿਤ੍ਰੋ ਪਖਜਾਨ ਅਤੇ ਦਸਮ ਗ੍ਰੰਥ ਸਾਹਿਬ ਨੂੰ ਗੁਰੂ ਕੀ ਰਚਨਾ ਦੱਸਦਿਆਂ ਪੁਰਾਣਿਕ ਸ਼ਾਸਤ੍ਰਾਂ ਦੇ ਹਵਾਲੇ ਦੇ ਕੇ ਸ਼ੰਕਾਵਾਦੀਆਂ ਦੇ ਸ਼ੰਕਿਆਂ ਦਾ ਸਮਾਧਾਨ ਕੀਤਾ ਹੈ। ਇਹ ਪੁਸਤਕ ੨੯੮ ਪੰਨੇ ਦੀ ਹੈ ਜਿਸ ਵਿਚ ਪਹਿਲਾਂ ਦਸਮ ਗ੍ਰੰਥ ਤੇ ਚਰਿਤ੍ਰੋ ਪਖਜਾਨ ਦੇ ਸੰਬੰਧ ਵਿਚ ਖੋਜ ਭਰਪੂਰ ਲਿਖਿਆ ਹੈ। ਪੁਸਤਕ ਦੇ ੧੯੯ ਪੰਨੇ ਤੇ ਮੁੰਦਾਵਣੀ ਅਤੇ ਰਾਗਮਾਲਾ ਦੇ ਸੰਬੰਧ ਵਿਚ ਲਿਖਿਆ ਹੈ।

(ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿਤ੍ਰੋ ਪਾਖਿਆਨ)

੮. 'ਸ੍ਰੀ ਦਸਮ ਗ੍ਰੰਥ ਰੂਪ ਤੇ ਰਸ' ਦੇ ਲੇਖਕ ਤਾਰਨ ਸਿੰਘ ਐਮ.ਏ., ਪੀ.ਐਚ.ਡੀ. ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਇਸ ਪੁਸਤਕ ਦੇ ੩੭੦ ਪੰਨੇ ਹਨ। ਇਸ ਵਿਚ ਉਨ੍ਹਾਂ ਨੇ ਸਾਰਾ ਸ੍ਰੀ ਦਸਮ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਰਸਾਈ ਹੈ। ਪੰਨਾ ੨੫੨ 'ਤੇ ਪਾਖਿਆਨ ਸਾਰਾ ਚਰਿਤ੍ਰ ਕਾਂਡ ੧੨ ਵਿਚ ਆਪ ਜੀ ਲਿਖਦੇ ਹਨ— 'ਪਖਜਾਨ ਚਰਿਤ੍ਰ' ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਇਹ ਅਨੋਖਾ ਹੀ ਗੁਰੂ ਹੈ। ਜਗਤ ਦੇ ਤਮਾਸ਼ੇ ਵਿਚ ਸਭ ਕੁਝ ਹੈ। ਅਸ਼ਲੀਲ ਵੀ ਅਤੇ ਨਿਰ-ਅਸ਼ਲੀਲ ਵੀ, ਪਾਪ ਵੀ ਤੇ ਪੁੰਨ ਵੀ, ਧਰਮ ਵੀ ਤੇ ਅਧਰਮ ਵੀ, ਸਭਯ ਵੀ ਤੇ ਅਸਭਯ ਵੀ, ਸੰਜਮ ਵੀ ਤੇ ਕਾਮ ਵੀ, ਧਰਮ ਵੀ ਤੇ ਅਰਥ ਵੀ, ਮੋਕਸ਼ ਵੀ ਤੇ ਕਾਮ ਵੀ, ਬਿਬੇਕ ਵੀ ਤੇ ਅਬਿਬੇਕ ਵੀ, ਅਹਿੰਸਾਵਾਦ ਵੀ ਤੇ ਹਿੰਸਾ ਵੀ, ਪ੍ਰੇਮ ਵੀ ਤੇ ਵਿਰੋਧ ਵੀ ਅਤੇ ਇਹ ਸਭ ਕੁਝ ਵਾਹਿਗੁਰੂ ਦਾ ਅਜਬ ਤਮਾਸ਼ਾ ਹੈ। ਇਹ ਸਾਰਾ ਪਸਾਰਾ ਤੇ ਤਮਾਸ਼ਾ ਉਸ ਇਕ ਦਾ ਤਮਾਸ਼ਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਿਥਮ ਦ੍ਰਿੜ੍ਹ ਸਿਧਾਂਤ ਹੈ। ਕਿਸੇ ਥਾਂ ਉਹ ਪ੍ਰਭੂ ਕਿਸੇ ਰੂਪ ਵਿਚ ਵਿਚਰ ਰਿਹਾ ਹੈ ਅਤੇ ਕਿਸੇ ਥਾਂ ਕਿਸੇ ਰੂਪ ਵਿਚ।

***ਕਤਹੂੰ ਸੁਚੇਤ ਹੋਇ ਕੈ ਚੇਤਨਾ ਕੌ ਚਾਰ ਕੀਓ,***

***ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ॥***
***ਕਤਹੂੰ ਭਿਖਾਰੀ ਹੋਇ ਕੈ ਮਾਂਗਤਿ ਫਿਰਤ ਭੀਖ,***
***ਕਹੂੰ ਮਹਾਦਾਨ ਹੁਇਕੈ ਮਾਂਗਿਓ ਧਨ ਦੇਤ ਹੋ॥***
***ਕਹੂੰ ਮਹਾਰਾਜਨ ਕੌ ਦੀਜਤ ਅਨੰਦ ਦਾਨ,***
***ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥***
***ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ,***
***ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ॥੧॥੧੧॥***

(ਅਕਾਲ ਉਸਤਤਿ)

੧੦. 'ਦਸਮ ਗ੍ਰੰਥ ਤੇ ਕੁਝ ਵਿਚਾਰ' ਦੇ ਲੇਖਕ ਡਾ. ਬਲਵੰਤ ਸਿੰਘ ਮਲਿਕ ਬੀ.ਏ.ਐਲ.ਐਲ.ਬੀ. ਦੀ ਇਸ ਪੁਸਤਕ ਦੇ ਕੁੱਲ ਪੰਨੇ ੭੨ ਹਨ। ਪੰਨਿਆਂ ਦੀ ਗਿਣਤੀ ਅਤੇ ਆਕਾਰ ਵਿਚ ਇਹ ਪੁਸਤਕ ਭਾਵੇਂ ਛੋਟੀ ਜਾਪਦੀ ਹੈ ਪਰ ਇਸ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ, ਪ੍ਰੇਮ ਤੇ ਵਿਦਵਤਾ ਭਰਪੂਰ ਵਿਚਾਰ ਦਰਜ ਕਰਕੇ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸਮੁੱਚੀ ਰਚਨਾ ਸਿੱਧ ਕੀਤਾ ਹੈ। ਇਸ ਪੁਸਤਕ ਦੇ ਪੰਨਾ ੪੬ 'ਤੇ ਚਰਿਤਰਾਂ ਦੇ ਸੰਬੰਧ ਵਿਚ ਲਿਖਿਆ ਮਿਲਦਾ ਹੈ—ਕਈ ਵਿਦਵਾਨ ਇਹ ਸ਼ੰਕਾ ਕਰਦੇ ਹਨ ਕਿ ਇਹ ਕਹਾਣੀਆਂ ਦਸਮ ਪਾਤਸ਼ਾਹ ਦੀਆਂ ਨਹੀਂ ਲਿਖੀਆਂ ਹੋਈਆਂ, ਕਿਸੇ ਹੋਰ ਦੀਆਂ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਵਿਚ ਨਾਮ, ਸਥਾਨ ਬਦਲ ਕੇ ਇਹ ਕਹਾਣੀਆਂ ਗੁਰੂ ਮਹਾਰਾਜ ਜੀ ਨੇ ਆਪ ਲਿਖੀਆਂ ਹਨ। ਇਸ ਲਈ ਹੇਠ ਲਿਖੀਆਂ ਗੱਲਾਂ 'ਤੇ ਵਿਚਾਰ ਜ਼ਰੂਰੀ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਮਹਾਰਾਜ ਨੇ ਇਹ ਕਹਾਣੀਆਂ ਲਿਖੀਆਂ ਹਨ। ਸ਼ੁਰੂ ਵਿਚ ਪਾਤਸ਼ਾਹੀ ੧੦ ਲਿਖਿਆ ਹੈ। ਇਹ ਲਿਖਣ ਵਾਲੇ ਭਾਈ ਮਨੀ ਸਿੰਘ ਜੀ ਹਨ, ਜੋ ਹਮੇਸ਼ਾ ਸਤਿਗੁਰੂ ਜੀ ਦੇ ਅੰਗ ਸੰਗ ਰਹੇ ਤੇ ਉਨ੍ਹਾਂ ਪਾਸੋਂ ਹੀ ਗੁਰੂ ਜੀ ਨੇ ਦਮਦਮਾ ਸਾਹਿਬ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵੀ ਲਿਖਵਾਈ। ਉਹ ਜਾਣਦੇ ਸਨ ਕਿ ਕਿਹੜਾ ਕਿਹੜਾ ਗ੍ਰੰਥ ਗੁਰੂ ਮਹਾਰਾਜ ਨੇ ਆਪ ਲਿਖਿਆ ਹੈ।

(ਦਸਮ ਗ੍ਰੰਥ 'ਤੇ ਕੁਝ ਵਿਚਾਰ)

੧੧. 'ਦਸਮੇਸ਼ ਦਰਪਣ' ਦੇ ਲੇਖਕ ਗਿਆਨੀ ਸ਼ੇਰ ਸਿੰਘ ਜੀ ਹਨ। ਇਸ ਪੁਸਤਕ ਦੇ ਅੰਦਰ ਗਿਆਨੀ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਨੂੰ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਬਹੁਤ ਖੋਜ ਭਰਪੂਰ ਪ੍ਰਮਾਣ ਅਤੇ ਹਵਾਲੇ ਦੇ ਕੇ ਸਿੱਧ ਕੀਤਾ ਹੈ। (ਦਸਮੇਸ਼ ਦਰਪਣ)

੧੨. 'ਦਸਵੇਂ ਪਾਤਸ਼ਾਹ ਕੇ ਗਰੰਥ ਕਾ ਇਤਿਹਾਸ' ਦੇ ਲੇਖਕ ਸ੍ਰ. ਰਣਧੀਰ ਸਿੰਘ ਜੀ ਜੋ ਮਹਾਨ ਵਿਦਵਾਨ ਹਨ। ਇਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸੰਬੰਧ ਵਿਚ ਬਹੁਤ ਸੁੰਦਰ

ਵਿਚਾਰ ਅੰਮ੍ਰਿਤ ਕੀਤੇ ਹਨ ਅਤੇ ਇਨ੍ਹਾਂ ਨੇ ਇਸ 'ਦਸਵੇਂ ਪਾਤਸ਼ਾਹ ਕੇ ਗਰੰਥ ਕਾ ਇਤਹਿਾਸ' ਪੁਸਤਕ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਧ ਕੀਤੀ ਹੈ।

(ਦਸਵੇਂ ਪਾਤਸ਼ਾਹ ਦੇ ਗਰੰਥ ਦਾ ਇਤਿਹਾਸ)

੧੩. 'ਦਸਮ ਗ੍ਰੰਥ ਕਿਸ ਨੇ ਬਣਾਯਾ' ਇਸ ਦੇ ਲੇਖਕ ਗਿਆਨੀ ਬਿਸ਼ਨ ਸਿੰਘ ਜੀ ਸੰਗਰੂਰ ਨੇ ਇਸ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸ਼ੈਲੀ ਸੰਬੰਧੀ ਬਹੁਤ ਸੁੰਦਰ ਪ੍ਰਮਾਣ ਦੇ ਕੇ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਪਣੀ ਸੰਪੂਰਨ ਰਚਨਾ ਦੱਸੀ ਹੈ।

(ਦਸਮ ਗ੍ਰੰਥ ਕਿਸ ਨੇ ਬਣਾਯਾ)

੧੪. 'ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਕ ਅਤੇ ਅਧਿਆਤਮਿਕ ਪੱਖ' ਦੇ ਸੰਪਾਦਕ ਕੰਵਰ ਅਜੀਤ ਸਿੰਘ ਜੀ ਜੋ ਬੜੇ ਸੁਲਝੇ ਹੋਏ ਮਹਾਨ ਵਿਦਵਾਨ, ਨਿਡਰ ਤੇ ਨਿਰਖ਼ੌਫ਼ ਹਨ। ਤਰਕਵਾਦੀਆਂ ਅਤੇ ਸ਼ੰਕਾਵਾਦੀਆਂ ਦੇ ਉੱਤਰ ਜੋ ਬੜੀ ਦ੍ਰਿੜ੍ਹਤਾ ਤੇ ਨਿਡਰਤਾ ਨਾਲ ਬਾ-ਦਲੀਲ ਦਿੰਦੇ ਹਨ। ਇਨ੍ਹਾਂ ਨੇ ਇਸ ਪੁਸਤਕ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕ੍ਰਿਤ ਕਥਨ ਕੀਤਾ ਹੈ।

(ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਕ ਅਤੇ ਅਧਿਆਤਮਿਕ ਪੱਖ)

੧੫. 'ਗੋਬਿੰਦ ਸਾਗਰ' ਪੁਸਤਕ ਦੇ ਲੇਖਕ ਪਿਆਰਾ ਸਿੰਘ ਪਦਮ ਜਿਨ੍ਹਾਂ ਨੇ ਆਪਣੀ ਕਲਮ ਨਾਲ ਤਕਰੀਬਨ ੩੦ ਪੁਸਤਕਾਂ ਤੋਂ ਵੱਧ ਲਿਖੀਆਂ ਹਨ, ਉਨ੍ਹਾਂ ਨੇ ਗੋਬਿੰਦ ਸਾਗਰ ਨਾਮ ਦੀ ਇਸ ਪੁਸਤਕ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵੱਖ ਵੱਖ ਬਾਣੀਆਂ ਦੇ ਰਚਨਾ ਕਾਲ ਦੇ ਸੰਮਤ ਦੇ ਕੇ ਇਸ ਨੂੰ ਗੁਰੂ ਕ੍ਰਿਤ ਸਿੱਧ ਕੀਤਾ ਹੈ। ਇਸ ਪੁਸਤਕ ਦੇ ਪੰਨਾ ੩੦ ਅਤੇ ੩੧ 'ਤੇ ਚਰਿਤ੍ਰੋਪਖਜਾਨ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਕਥਨ ਕੀਤੀ ਹੈ—੧੭੫੩ ਬਿ. ਭਾਦੋਂ ਸੁਦੀ ਛਠ, ਨੂੰ 'ਚਰਿਤ੍ਰੋਪਖਜਾਨ ਗ੍ਰੰਥ' ਸੰਪੂਰਨ ਕੀਤਾ, ਜੋ ੧੭੪੮ ਤੋਂ ਅਰੰਭ ਕੀਤਾ ਗਿਆ ਸੀ।

੧੭੫੫ ਬਿ. ਹਾੜ ਵਦੀ ਪੰਚਮੀ—ਬਚਿਤ੍ਰ ਨਾਟਕ ਗ੍ਰੰਥ ਸੰਪੂਰਣ। 'ਸ੍ਰੀ ਦਸਮ ਗ੍ਰੰਥ ਸਾਹਿਬ' ਵਿਚ ਆਪਣੀ ਰਚਨਾਵਲੀ ਤੇ 'ਵਿਦਿਆ ਸਾਗਰ' ਵਿਚ ਕਵੀਆਂ ਦੀ ਰਚਨਾ ਸੰਪਾਦਿਤ ਕਰਾਈ ਗਈ।

(ਗੋਬਿੰਦ ਸਾਗਰ)

★★★

# ਮੁਖਵਾਕ ਤੇ ਕੀਰਤਨ



ਸਿੱਖ ਕੌਮ ਦੇ ਕੇਂਦਰੀ ਤੇ ਸਰਬ ਉੱਚ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਮਰਯਾਦਾ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਸੰਪੂਰਨ ਹੋਣ ਤੋਂ ਮਗਰੋਂ ਦੂਸਰੀ ਵਾਰ ਅਰਦਾਸ ਹੁੰਦੀ ਹੈ। ਇਸ ਉਪਰੰਤ ਸਿੰਘ ਸਾਹਿਬ ਜੀ ਦੂਸਰਾ ਹੁਕਮਨਾਮਾ ਲੈਂਦੇ ਹਨ, ਭਾਵ ਪਹਿਲਾ ਹੁਕਮਨਾਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਲਿਆ ਜਾਂਦਾ ਹੈ ਅਤੇ ਦੂਸਰਾ ਹੁਕਮਨਾਮਾ ਆਸਾ ਜੀ ਦੀ ਵਾਰ ਦੇ ਕੀਰਤਨ ਸੰਪੂਰਨ ਹੋਣ ਤੋਂ ਲਿਆ ਜਾਂਦਾ ਹੈ। ਇਸ ਸਮੇਂ ਸਿੰਘ ਸਾਹਿਬ ਜੀ ਸ਼ੁਰੂ ਵਿਚ ਮੰਗਲ ਕਰਦੇ ਹਨ, ਪਹਿਲਾਂ ਮੂਲ ਮੰਤਰ ਪੜ੍ਹਦੇ ਹਨ। ਫਿਰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਸ੍ਰੀ ਜਾਪੁ ਸਾਹਿਬ ਜੀ ਦਾ ਪਹਿਲਾ ਸ਼ਬਦ–

***"ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥***
***ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥***
***ਅਚਲ ਮੂਰਤਿ ਅਨਭਉ ਪ੍ਰਕਾਸ਼ ਅਮਿਤੋਜ ਕਹਿੱਜੈ॥***
***ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥***
***ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥***
***ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥ ੧॥***

(ਸ੍ਰੀ ਦਸਮ ਗ੍ਰੰਥ, ਜਾਪੁ ਸਾਹਿਬ)

ਇਸ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚੋਂ ਹੁਕਮਨਾਮੇ ਨਾਲ ਸੰਬੰਧਤ ਇਕ ਸਵੱਈਆ ਪੜ੍ਹਦੇ ਹਨ ਅਤੇ ਫੇਰ ਸੰਬੰਧਤ ਦਿਨ ਦਿਹਾੜੇ ਨਾਲ ਗੁਰਬਾਣੀ ਦਾ ਸ਼ਬਦ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ, ਜਾਂ ਫੇਰ ਭਾਈ ਗੁਰਦਾਸ ਸਾਹਿਬ ਜੀ ਦੀ ਰਚਨਾ ਵਾਰਾਂ ਤੇ ਕਬਿੱਤ ਸਵੱਈਏ ਅਤੇ ਭਾਈ ਨੰਦ ਲਾਲ ਜੀ ਦੀ ਰਚਨਾ ਵਿਚੋਂ ਮੰਗਲ ਰੂਪ ਵਿਚ ਪੜ੍ਹਿਆ ਜਾਂਦਾ ਹੈ। ਇਕ ਪੁਰਾਤਨ ਚੱਲੀ ਆ ਰਹੀ ਰਵਾਇਤ ਅਨੁਸਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਸ਼ਹੀਦ ਭਾਈ ਮਨੀ ਸਿੰਘ ਜੀ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਚਲਾਈ ਮਰਯਾਦਾ ਅਨੁਸਾਰ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ, ਭਾਈ ਗੁਰਦਾਸ ਜੀ ਦੀਆਂ

ਵਾਰਾਂ ਤੇ ਕਬਿੱਤ ਸ੍ਵਯੇ ਅਤੇ ਭਾਈ ਨੰਦ ਲਾਲ ਜੀ ਦੀ ਰਚਨਾ ਵਿਚੋਂ ਹੀ ਹੁਕਮਨਾਮਾ ਲੈਣ ਸਮੇਂ ਮੰਗਲ ਰੂਪ ਵਿਚ ਅਤੇ ਕੀਰਤਨ ਕਰਨ ਸਮੇਂ ਪੜ੍ਹੀ ਜਾਂਦੀ ਹੈ। ਇਸ ਤੋਂ ਬਿਨਾਂ ਹੋਰ ਕੋਈ ਇਤਿਹਾਸਕ ਰਚਨਾ ਕੀਰਤਨ ਸਮੇਂ ਨਹੀਂ ਪੜ੍ਹੀ ਜਾ ਸਕਦੀ। ਸ੍ਰੀ ਹਰਿਮੰਦਰ ਸਾਹਿਬ ਅੰਦਰ ਇਹ ਚਾਰ ਹੀ ਪਵਿੱਤਰ ਰਚਨਾਵਾਂ ਪ੍ਰਵਾਨਿਤ ਮੰਨੀਆਂ ਗਈਆਂ ਹਨ।

ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਸੰਮਤ ੧੭੨੩, ਸੰਨ ੧੬੬੬ ਨੂੰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ਪ੍ਰਕਾਸ਼ ਹੋਇਆ। ਭਾਵ ਅਵਤਾਰ ਧਾਰਿਆ। ਇਸ ਪਵਿੱਤਰ ਗੁਰਪੁਰਬ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਮ੍ਰਿਤਸਰ ਅੰਦਰ ਅੰਮ੍ਰਿਤ ਵੇਲੇ ਦਾ ਦੂਸਰਾ ਹੁਕਮਨਾਮਾ ਲੈਣ ਸਮੇਂ ਸਿੰਘ ਸਾਹਿਬ ਜੀ ਇਹ ਪਾਵਨ ਬਾਣੀ ਮੰਗਲ ਰੂਪ ਵਿਚ ਪੜ੍ਹਦੇ ਹਨ :-

***ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਿਰ ਬਿਖੈ ਭਵ ਲਯੋ॥....***

(ਸ੍ਰੀ ਦਸਮ ਗ੍ਰੰਥ ਸਾਹਿਬ, ਬਚਿਤ੍ਰ ਨਾਟਕ)

***ਅਥਵਾ :- ਹਮ ਇਹ ਕਾਜ ਜਗਤ ਮੋ ਆਏ॥ਧਰਮ ਹੇਤ ਗੁਰਦੇਵ ਪਠਾਏ॥***
***ਜਹਾਂ ਤਹਾਂ ਤੁਮ ਧਰਮ ਬਿਥਾਰੋ॥ਦੁਸਟ ਦੋਖਿਅਨਿ ਪਕਰਿ ਪਛਾਰੋ॥੪੨॥***
***ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥***
***ਧਰਮ ਚਲਾਵਨ ਸੰਤ ਉਬਾਰਨ॥ਦੁਸਟ ਸਭਨ ਕੋ ਮੂਲ ਉਪਾਰਨ॥੪੩॥***

(ਸ੍ਰੀ ਦਸਮ ਗ੍ਰੰਥ ਸਾਹਿਬ, ਬਚਿਤ੍ਰ ਨਾਟਕ)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਗੁਰੂ ਕੇ ਕੀਰਤਨੀਏ ਵੀ ਪ੍ਰਕਾਸ਼ ਗੁਰਪੁਰਬ ਵਾਲੇ ਦਿਨ ਵਧੀਕ ਰੂਪ ਵਿਚ ਦਸਮ ਪਾਤਸ਼ਾਹ ਜੀ ਦੀ ਇਸ ਪਵਿੱਤਰ ਬਾਣੀ ਦਾ ਕੀਰਤਨ ਕਰਦੇ ਹਨ। ਇਕੱਲੇ ਇਥੇ ਹੀ ਨਹੀਂ, ਬਾਕੀ ਹੋਰ ਵੀ ਗੁਰੂ ਕੇ ਇਤਿਹਾਸਕ ਅਸਥਾਨ ੧. ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਜੀ। ੨. ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ। ੩. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ। ੪. ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਕੇ (ਬਠਿੰਡਾ) ੫. ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਨਾਂਦੇੜ ਆਦਿ ਇਤਿਹਾਸਕ ਅਸਥਾਨਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੇ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਇਸ ਪ੍ਰਕਾਸ਼ ਗੁਰਪੁਰਬ ਵਾਲੇ ਦਿਨ ਕਥਾ ਕੀਰਤਨ ਪੁਰਾਤਨ ਸਮੇਂ ਤੋਂ ਹੁੰਦਾ ਆ ਰਿਹਾ ਹੈ।

ਗੁਰੂ ਨਾਨਕ ਦੀ ਰੱਬੀ ਜੋਤ ਜੋ ਦਸ ਸਰੂਪਾਂ ਵਿਚ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਹੋ ਕੇ ਵਰਤਮਾਨ ਅੰਦਰ ਜਗਤ ਜੀਆਂ ਨੂੰ ਸੱਚੀ ਅਤੇ ਰੂਹਾਨੀਅਤ ਦੀ ਸਿੱਖਿਆ ਅਤੇ ਉਪਦੇਸ਼ ਰੂਪ ਵਿਚ ਰੌਸ਼ਨੀ ਬਖ਼ਸ਼ ਰਹੀ ਹੈ। ਪਾਵਨ ਗੁਰਬਾਣੀ ਦੇ ਇਸ ਸਿਧਾਂਤ ਅਨੁਸਾਰ–

***ਜੋਤ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ॥***

ਦੇ ਕਥਨ ਮੁਤਾਬਕ ਗੁਰੂ ਨਾਨਕ ਦੀ ਜੋਤ ਪਹਿਲੇ ਸਰੂਪ ਤੋਂ ਨੌਵੇਂ ਸਰੂਪ ਧਾਰਨ ਤੱਕ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :

***ਸ੍ਰੀ ਨਾਨਕ ਅੰਗਦਿ ਕਰਿ ਮਾਨਾ॥ ਅਮਰ ਦਾਸ ਅੰਗਦ ਪਹਿਚਾਨਾ॥***
***ਅਮਰ ਦਾਸ ਰਾਮ ਦਾਸ ਕਹਾਯੋ॥ ਸਾਧਨਿ ਲਖਾ ਮੂੜ ਨਹਿ ਪਾਯੋ॥ ੯॥***
***ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥***
***ਜਿਨ ਜਾਨਾਂ ਤਿਨ ਹੀ ਸਿਧ ਪਾਈ॥ ਬਿਨ ਸਮਝੇ ਸਿਧ ਹਾਥ ਨ ਆਈ॥੧੦॥***
***ਰਾਮਦਾਸ ਹਰਿ ਸੌ ਮਿਲ ਗਏ॥ ਗੁਰਤਾ ਦੇਤ ਅਰਜਨਹਿ ਭਏ॥***
***ਜਬ ਅਰਜਨ ਪ੍ਰਭ ਲੋਕ ਸਿਧਾਏ॥ ਹਰਿਗੋਬਿੰਦ ਤਿਹ ਠਾਂ ਠਹਰਾਏ॥੧੧॥***
***ਹਰਿਗੋਬਿੰਦ ਪ੍ਰਭ ਲੋਕ ਸਿਧਾਰੇ॥ ਹਰੀ ਰਾਇ ਤਿਹ ਠਾਂ ਬੈਠਾਰੇ॥***
***ਹਰੀ ਕ੍ਰਿਸ਼ਨਿ ਤਿਨ ਕੇ ਸੁਤ ਵਏ॥ ਤਿਨ ਤੇ ਤੇਗ ਬਹਾਦਰ ਭਏ॥੧੨॥***

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੫੫)

ਇਹ ਉਪਰੋਕਤ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਗੁਰੂ ਸਾਹਿਬਾਨਾਂ ਦੇ ਗੁਰਪੁਰਬਾਂ ਸਮੇਂ ਸਿੰਘ ਸਾਹਿਬ ਹੁਕਮਨਾਮਾ ਲੈਣ ਸਮੇਂ ਮੰਗਲ ਰੂਪ ਵਿਚ ਪੜ੍ਹਦੇ ਹਨ ਅਤੇ ਰਾਗੀ ਸਿੰਘ ਇਸ ਦਾ ਕੀਰਤਨ ਵੀ ਕਰਦੇ ਹਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦੀ ਗੁਰਪੁਰਬ ਸਮੇਂ ਇਹ ਪਾਵਨ ਬਾਣੀ ਕੀਰਤਨ ਰੂਪ ਵਿਚ ਗਾਇਨ ਕੀਤੀ ਜਾਂਦੀ ਹੈ :

***ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੩॥***
***ਧਰਮ ਹੇਤ ਸਾਕਾ ਜਿਨਿ ਕੀਆ॥ ਸੀਸ ਦੀਆ ਪਰ ਸਿਰਰੁ ਨ ਦੀਆ॥***
***ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥੧੪॥***
***ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥***
***ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥***
***ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥***
***ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥***

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੫੪)

ਸ਼ਹੀਦੀ ਗੁਰਪੁਰਬਾਂ ਅਤੇ ਸ਼ਹੀਦੀ ਦਿਹਾੜਿਆਂ ਸਮੇਂ ਇਹ ਬੀਰ ਰਸ ਭਰਪੂਰ ਸ਼ਬਦਾਂ

ਦਾ ਕੀਰਤਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਗੁਰ-ਅਸਥਾਨਾਂ 'ਤੇ ਕੀਤਾ ਜਾਂਦਾ ਹੈ।

ਦੋਹਰਾ (ਸ਼ਸਤ੍ਰ ਨਾਮ ਮਾਲਾ ਪਾ: ੧੦)

*ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥ ੩॥*
*ਤੀਰ ਤੁਹੀ, ਸੈਹਥੀ ਤੁਹੀ, ਤੁਹੀ ਤਬਰ ਤਲਵਾਰ॥*
*ਨਾਮ ਤਿਹਾਰੋ ਜੋ ਜਪੈ, ਭਏ ਸਿੰਧ ਭਵ ਪਾਰ॥ ੪॥*
*ਕਾਲ ਤੁਹੀ ਕਾਲੀ ਤੁਹੀ, ਤੁਹੀ ਤੇਗ ਅਰੁ ਤੀਰ॥*
*ਤੁਹੀ ਨਿਸ਼ਾਨੀ ਜੀਤ ਕੀ, ਆਜੁ ਤੁਹੀ ਜਗ ਬੀਰ॥ ੫॥*

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੭੧੭)

## ਸ੍ਵੈਯਾ (ਚੰਡੀ ਚਰਿਤ੍ਰ)

*ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸ਼ਚੈ ਕਰ ਆਪਨੀ ਜੀਤ ਕਰੋਂ॥*
*ਅਰੁ ਸਿੱਖ ਹੋਂ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥੨੩੧॥*

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੯੯)

## ਸਵੈਯਾ॥

*ਧੰਨ ਜੀਓ ਤਿਹ ਕੋ ਜਗ ਮੈਂ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ, ਬੁੱਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ॥੨੪੯੨॥*

(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੫੭੦)

ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਬੀਰ ਰਸ ਭਰਪੂਰ ਬਾਣੀ ਦੇ ਬੇਅੰਤ ਸ਼ਬਦ ਹਨ, ਜਿਨ੍ਹਾਂ ਦਾ ਰਾਗੀ ਸਿੰਘ ਕੀਰਤਨ ਕਰਦੇ ਹਨ, ਪਰ ਇਥੇ ਵਿਸਥਾਰ ਦੇ ਡਰ ਕਾਰਨ ਸੰਖੇਪ ਰੂਪ ਵਿਚ ਜ਼ਿਕਰ ਕੀਤਾ ਗਿਆ ਹੈ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਸਹਾਇਤਾ ਸੂਚੀ ਪੁਸਤਕਾਂ


੧. ਸ੍ਰੀ ਦਸਮ ਗ੍ਰੰਥ ਸਾਹਿਬ ਜੀ-ਭਾਗ ਪਹਿਲਾ

੨. ਸ੍ਰੀ ਦਸਮ ਗ੍ਰੰਥ ਸਾਹਿਬ ਜੀ-ਭਾਗ ਦੂਜਾ

੩. ਸ੍ਰੀ ਗੁਰੂ ਪੰਥ ਪ੍ਰਕਾਸ਼-ਮਹਾਂ ਕਵੀ ਗਿ: ਗਿਆਨ ਸਿੰਘ ਜੀ

੪. ਗੁਰ ਪ੍ਰਤਾਪ ਸੂਰਜ ਗ੍ਰੰਥ-ਚੂੜਮਣਿ ਕਵਿ ਸੰਤੋਖ ਸਿੰਘ ਜੀ

੫. ਮਹਿਮਾ ਪ੍ਰਕਾਸ਼-ਸਰੂਪ ਦਾਸ ਭੱਲਾ

੬. ਗੁਰਪੁਰ ਪ੍ਰਕਾਸ਼-ਸੰਤਰੇਣ ਪ੍ਰੇਮ ਸਿੰਘ ਜੀ

੭. ਦਸ ਗੁਰ ਜੋਤ ਗੁਰ-ਇਤਿਹਾਸ ਦਸ ਪਾਤਸ਼ਾਹੀਆਂ-ਮੱਲ ਸਿੰਘ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ

੮. ਸਿੱਖ ਰਹਿਤ ਮਰਯਾਦਾ-ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ

੯. ਸਾਡਾ ਇਤਿਹਾਸ (ਭਾਗ ਪਹਿਲਾ)-ਪ੍ਰਿੰਸੀਪਲ ਸਤਿਬੀਰ ਸਿੰਘ ਜੀ

੧੦. ਪੁਰਖ ਭਗਵੰਤ-ਪ੍ਰਿੰਸੀਪਲ ਸਤਿਬੀਰ ਸਿੰਘ ਜੀ

੧੧. ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ-ਪ੍ਰੋਫ਼ੈਸਰ ਸਾਹਿਬ ਸਿੰਘ ਜੀ

੧੨. ਮਹਾਨ ਕੋਸ਼ ਭਾਸ਼ਾ ਵਿਭਾਗ-ਭਾਈ ਕਾਨ੍ਹ ਸਿੰਘ ਜੀ ਨਾਭਾ

੧੩. ਮਨੁੱਖਤਾ ਦੇ ਗੁਰੂ, ਗੁਰੂ ਗੋਬਿੰਦ ਸਿੰਘ ਜੀ-ਗਿ: ਸੋਹਣ ਸਿੰਘ ਜੀ ਸੀਤਲ

੧੪. ਗੁਰੂ ਗੋਬਿੰਦ ਸਿੰਘ-ਡਾ: ਗੋਪਾਲ ਸਿੰਘ ਜੀ

੧੫. ਗੁਰਬਾਣੀ ਪਾਠ ਦਰਸ਼ਨ-ਸੰਤ ਗਿਆਨੀ ਗੁਰਬਚਨ ਸਿੰਘ ਜੀ

੧੬. ਸਾਹਿਬੇ ਕਮਾਲ (ਗੁਰੂ ਗੋਬਿੰਦ ਸਿੰਘ ਜੀ)-ਲਾਲਾ ਦੌਲਤ ਰਾਇ

੧੭. ਸ੍ਰੀ ਕਲਗੀਧਰ ਚਮਤਕਾਰ ਉਤਰਾਰਧ-ਭਾਈ ਵੀਰ ਸਿੰਘ ਜੀ

੧੮. ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ)-ਗਿ: ਗਿਆਨ ਸਿੰਘ ਜੀ

੧੯. ਸੁਨਹਿਰੀ ਇਤਿਹਾਸ-ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ

੨੦. ਸ੍ਰੀ ਦਸਮ ਗੁਰੂ ਚਮਤਕਾਰ-ਸੋਢੀ ਤੇਜਾ ਸਿੰਘ ਜੀ

੨੧. ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼-ਭਾਈ ਵੀਰ ਸਿੰਘ ਜੀ

੨੨. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪੋਥੀ ਪਹਿਲੀ, ਦੂਜੀ ਅਤੇ ਛੇਵੀਂ)-ਪ੍ਰੋ: ਸਾਹਿਬ ਸਿੰਘ ਜੀ

੨੩. ਅਰਦਾਸ-ਸਰਦਾਰ ਜਸਵੰਤ ਸਿੰਘ ਜੀ ਨੇਕੀ
੨੪. ਭਗਉਤੀ ਮੰਡਨ-ਪੰਡਤ ਕਰਤਾਰ ਸਿੰਘ ਜੀ ਦਾਖਾ
੨੫. ਸ੍ਰੀ ਦਸਮ ਗ੍ਰੰਥ ਸਟੀਕ-ਬਾਬਾ ਤੇਜਾ ਸਿੰਘ ਜੀ
੨੬. ਸ਼ਬਦਾਰਥ ਦਸਮ ਗ੍ਰੰਥ ਸਾਹਿਬ-ਸ੍ਰ. ਰਣਧੀਰ ਸਿੰਘ ਯੂਨੀਵਰਸਿਟੀ ਪਟਿਆਲਾ
੨੭. ਸ੍ਰੀ ਦਸਮ ਗ੍ਰੰਥ ਸਟੀਕ-ਗਿਆਨੀ ਨਰੈਣ ਸਿੰਘ ਜੀ
੨੮. ਕਬਿੱਤ ਸਵੱਯੇ-ਭਾਈ ਗੁਰਦਾਸ ਜੀ
੨੯. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ (ਦਰਸ਼ਨ ਨਿਰਣੈ) ਗਿ: ਹਰਬੰਸ ਸਿੰਘ ਜੀ
੩੦. ਗੁਰਬਿਲਾਸ ਪਾਤਸ਼ਾਹੀ ਦਸਵੀਂ-ਭਾਈ ਸੁੱਖਾ ਸਿੰਘ ਜੀ
੩੧. ਗੁਰਬਿਲਾਸ ਪਾਤਸ਼ਾਹੀ ਦਸਵੀਂ-ਕੋਇਰ ਸਿੰਘ ਜੀ
੩੨. ਪ੍ਰਾਚੀਨ ਪੰਥ ਪ੍ਰਕਾਸ਼-ਭਾਈ ਰਤਨ ਸਿੰਘ ਜੀ ਭੰਗੂ
੩੩. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪੋਥੀ ਨੌਵੀਂ)-ਪ੍ਰੋ: ਸਾਹਿਬ ਸਿੰਘ ਜੀ
੩੪. ਸਿੱਖ ਪੰਥ ਵਿਸ਼ਵ ਕੋਸ਼ (ਭਾਗ ਦੂਜਾ)-ਸ੍ਰ. ਰਤਨ ਸਿੰਘ ਜੀ ਜੱਗੀ
੩੫. ਦੇਵੀ ਪੂਜਨ ਪੜਤਾਲ-ਭਾਈ ਵੀਰ ਸਿੰਘ
੩੬. ਦਸਮ ਗ੍ਰੰਥ ਦਰਸ਼ਨ-ਪਿਆਰਾ ਸਿੰਘ ਪਦਮ
੩੭. ਸ੍ਰੀ ਦਸਮ ਗ੍ਰੰਥ ਦਰਪਣ-ਗਿ: ਹਰਬੰਸ ਸਿੰਘ ਜੀ
੩੮. ਸ੍ਰੀ ਦਸਮ ਗ੍ਰੰਥ ਦਸਮੇਸ਼ ਕ੍ਰਿਤ ਪ੍ਰਮਾਣਿਕਤਾ-ਸ੍ਰ. ਅਮਰਜੀਤ ਸਿੰਘ ਜੀ ਖੋਸਾ
੩੯. ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸਬੰਧੀ ਵਿਵਾਦ ਦੀ ਪੁਨਰ ਸਮੀਖਿਆ-ਡਾ. ਹਰਭਜਨ ਸਿੰਘ ਜੀ
੪੦. ਸ੍ਰੀ ਦਸਮ ਸਾਹਿਬ ਦੇ ਖੰਡਨ ਦਾ ਖੰਡਨ-ਗਿ: ਈਸ਼ਰ ਸਿੰਘ ਜੀ
੪੧. ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿਤ੍ਰੋ ਪਾਖਿਆਨ-ਸਵਾਮੀ ਬ੍ਰਹਮ ਦੇਵ ਜੀ
੪੨. ਸ੍ਰੀ ਦਸਮ ਗ੍ਰੰਥ ਰੂਪ ਤੇ ਰਸ-ਡਾ. ਤਾਰਨ ਸਿੰਘ ਜੀ
੪੩. ਦਸਮ ਗ੍ਰੰਥ ਤੇ ਕੁਝ ਵਿਚਾਰ-ਡਾ. ਬਲਵੰਤ ਸਿੰਘ ਜੀ
੪੪. ਦਸਮੇਸ਼ ਦਰਪਣ-ਗਿਆਨੀ ਸ਼ੇਰ ਸਿੰਘ ਜੀ
੪੫. ਦਸਵੇਂ ਪਾਤਸ਼ਾਹ ਕੇ ਗ੍ਰੰਥ ਕਾ ਇਤਿਹਾਸ-ਸ੍ਰ. ਰਣਧੀਰ ਸਿੰਘ ਜੀ
੪੬. ਦਸਮ ਗ੍ਰੰਥ ਕਿਸ ਨੇ ਬਣਾਯਾ-ਗਿਆਨੀ ਬਿਸਨ ਸਿੰਘ ਜੀ
੪੭. ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਕ ਅਤੇ ਅਧਿਆਤਮਿਕ ਪੱਖ-ਕੰਵਰ ਅਜੀਤ ਸਿੰਘ ਜੀ
੪੮. ਗੋਬਿੰਦ ਸਾਗਰ-ਸ੍ਰ. ਪਿਆਰਾ ਸਿੰਘ ਪਦਮ

